ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੮ ਮੱਘਰ-ਪੋਹ ਸੰਮਤ ਨਾਨਕਸ਼ਾਹੀ ੫੫੬ ਦਸੰਬਰ ੨੦੨੪ ਅੰਕ : ੯
Vol. : 68 December 2024 Issue : 9



ਛੋਟੇ ਸਾਹਿਬਜ਼ਾਦਿਆਂ ਨੂੰ ਨੀਂਹਾਂ ਵਿਚ
ਚਿਣ ਕੇ ਸ਼ਹੀਦ ਕੀਤੇ ਜਾਣ ਦਾ ਦ੍ਰਿਸ਼



ਕਿਲ੍ਹਾ ਅਨੰਦਗੜ੍ਹ ਸਾਹਿਬ, ਸ੍ਰੀ ਅਨੰਦਪੁਰ ਸਾਹਿਬ



ਗੁਰਦੁਆਰਾ ਸ੍ਰੀ ਪਰਿਵਾਰ ਵਿਛੋੜਾ ਸਾਹਿਬ



ਗੁਰਦੁਆਰਾ ਜੋਤੀ ਸਰੂਪ,
ਸ੍ਰੀ ਫਤਿਹਗੜ੍ਹ ਸਾਹਿਬ



ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ,
ਚਮਕੌਰ ਸਾਹਿਬ



ਗੁਰਦੁਆਰਾ ਸ੍ਰੀ ਫਤਿਹਗੜ੍ਹ ਸਾਹਿਬ



ਗੁਰਦੁਆਰਾ ਠੰਡਾ ਬੁਰਜ, ਸ੍ਰੀ ਫਤਿਹਗੜ੍ਹ ਸਾਹਿਬ





ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਮੱਘਰ-ਪੋਹ, ਸੰਮਤ ਨਾਨਕਸ਼ਾਹੀ ਪ੫੬ ਦਸੰਬਰ 2024

ਜਿਲਦ ੬੮ (Vol. 68) ਅੰਕ ੦੯ (Issue 09)






*ਸੰਪਾਦਕ*

**ਸਤਵਿੰਦਰ ਸਿੰਘ**

*ਸਹਾਇਕ ਸੰਪਾਦਕ*

**ਬਿਕਰਮਜੀਤ ਸਿੰਘ**


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ॥*
*ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ॥*
*ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ॥*
*ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ॥*
*ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥*
*ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥*
*ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥*
*ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ॥*
*ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਜੀਵ ਨੂੰ ਸਮਝਾਉਂਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਪਤੀ ਰੂਪੀ ਪ੍ਰਭੂ ਦੇ ਨਾਮ ਨਾਲ ਸਾਂਝ ਪਾਈ ਹੈ ਅਰਥਾਤ ਜਿਸ ਨੇ ਆਪਣਾ ਮਨ ਪ੍ਰਭੂ ਦੀ ਸਿਫਤ-ਸਾਲਾਹ ਵਿਚ ਜੋੜਿਆ ਹੈ, ਵਿਕਾਰਾਂ ਰੂਪੀ ਠੰਡ ਉਸ ਦਾ ਕੁਝ ਨਹੀਂ ਵਿਗਾੜ ਸਕਦੀ। ਉਸ ਦਾ ਚਿੱਤ/ਮਨ ਅਰਥਾਤ ਉਸ ਦਾ ਇੱਕ-ਇੱਕ ਸਾਹ ਹਮੇਸ਼ਾਂ ਹੀ ਪ੍ਰਭੂ ਦੇ ਦੀਦਾਰਾਂ ਦੀ ਚਾਹ ਵਿਚ ਜੁੜਿਆ ਰਹਿੰਦਾ ਹੈ। ਗੁਰੂ ਸਾਹਿਬ ਫੁਰਮਾਨ ਕਰਦੇ ਹਨ ਕਿ ਜਿਸ ਜੀਵ ਰੂਪੀ ਇਸਤਰੀ ਨੇ ਜਗਤ ਦੇ ਮਾਲਕ ਅਤੇ ਪਾਲਣਹਾਰ ਪ੍ਰਭੂ ਦਾ ਆਸਰਾ ਲਿਆ ਹੈ, ਉਸ ਨੇ ਹੀ ਪ੍ਰਭੂ-ਪਤੀ ਦੀ ਸੇਵਾ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਗੁਰੂ ਸਾਹਿਬ ਦੱਸਦੇ ਹਨ ਕਿ ਜਿਸ ਨੇ ਪ੍ਰਭੂ ਦੇ ਗੁਣਾਂ ਦੀ ਵਿਚਾਰ ਕੀਤੀ ਹੈ, ਉਸ ਨੂੰ ਮਾਇਆ ਰੂਪੀ ਹਨੇਰਾ ਛੋਹ ਵੀ ਨਹੀਂ ਸਕਦਾ। ਅਜਿਹੀ ਜੀਵ ਇਸਤਰੀ ਹਮੇਸ਼ਾਂ ਉਸ ਪਰਮਾਤਮਾ ਦੀ ਹੀ ਸਿਫਤ-ਸਾਲਾਹ ਵਿਚ ਜੁੜੀ ਰਹਿੰਦੀ ਹੈ ਅਰਥਾਤ ਉਸ ਦੀ ਲਿਵ ਪ੍ਰਭੂ ਦੀ ਹੀ ਪ੍ਰੀਤ ਵਿਚ ਲੀਨ ਰਹਿੰਦੀ ਹੈ ਜਿਸ ਤੋਂ ਉਸ ਨੇ ਜਨਮ ਲਿਆ ਹੈ। ਅਸਲ ਵਿਚ ਪਰਮਾਤਮਾ ਨੇ ਹੀ ਅਜਿਹੀ ਜੀਵ ਇਸਤਰੀ ਨੂੰ ਹੱਥ ਫੜ ਕੇ ਆਪਣੇ ਨਾਲ ਜੋੜਿਆ ਹੁੰਦਾ ਹੈ ਅਤੇ ਉਹ ਕਦੀ ਵੀ ਉਸ ਤੋਂ ਵਿਛੜਦੀ ਨਹੀਂ। ਗੁਰੂ ਸਾਹਿਬ ਦੱਸਦੇ ਹਨ ਕਿ ਅਜਿਹਾ ਸੱਜਣ ਰੂਪੀ ਪਰਮਾਤਮਾ ਅਪਹੁੰਚ ਹੈ। ਉਸ ਦੇ ਗੁਣਾਂ ਦੀ ਡੂੰਘਾਈ ਤਕ ਨਹੀਂ ਪਹੁੰਚਿਆ ਜਾ ਸਕਦਾ। ਮੈਂ ਅਜਿਹੇ ਪਰਮਾਤਮਾ ਤੋਂ ਲੱਖ ਵਾਰ ਕੁਰਬਾਨ ਜਾਂਦਾ ਹਾਂ ਜੋ ਦਰ ਆਇਆਂ/ਸਰਣ ਪਿਆਂ ਦੀ ਲਾਜ ਰੱਖਦਾ ਹੈ। ਪਰਮਾਤਮਾ ਬਹੁਤ ਹੀ ਨਰਮ-ਦਿਲ ਵਾਲਾ ਦਿਆਲੂ ਹੈ। ਉਸ ਨੂੰ ਆਪਣੇ ਸਰਣ ਪਏ ਭਗਤਾਂ ਦੀ ਲਾਜ ਰੱਖਣੀ ਹੀ ਪੈਂਦੀ ਹੈ। ਗੁਰੂ ਸਾਹਿਬ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਹੇ ਨਾਨਕ! ਜਿਸ ਜੀਵ ਉੱਤੇ ਬੇਪਰਵਾਹ ਦਿਆਲੂ ਪਰਮਾਤਮਾ ਮਿਹਰ ਦੀ ਨਿਗਾਹ ਪਾਉਂਦਾ ਹੈ, ਉਸ ਨੂੰ ਸਾਰੇ ਹੀ ਸੁੱਖ ਮਿਲ ਜਾਂਦੇ ਹਨ ਫਿਰ ਉਸ ਨੂੰ ਪੋਹ ਦੀ ਕਕਰੀਲੀ ਠੰਡ ਵਾਲਾ ਮਹੀਨਾ ਵੀ ਨਿੱਘਾ ਅਤੇ ਸੁਹਾਵਣਾ ਲੱਗਦਾ ਹੈ। ■

ਸੰਪਾਦਕੀ...

# ਆਓ! ਆਪਣੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੇ ਵਾਰਸ ਬਣਾਉਣ ਲਈ ਉੱਦਮਸ਼ੀਲ ਹੋਈਏ

*ਸ਼ਾਨਾਂਮੱਤੇ ਸਿੱਖ ਇਤਿਹਾਸ ਅੰਦਰ ਦਸੰਬਰ ਦਾ ਮਹੀਨਾ ਜ਼ਬਰ, ਜ਼ੁਲਮ, ਅਨਿਆਂ ਅਤੇ ਅੱਤਿਆਚਾਰ ਖ਼ਿਲਾਫ ਹੱਕ-ਸੱਚ ਨਿਆਂ ਦੀ ਖਾਤਰ ਜੂਝਦਿਆਂ ਗੁਰੂ ਸਾਹਿਬ, ਗੁਰੂ-ਪਰਵਾਰ ਅਤੇ ਗੁਰਸਿੱਖਾਂ ਦੁਆਰਾ ਦਿੱਤੀਆਂ ਲਾਸਾਨੀ ਸ਼ਹਾਦਤਾਂ ਨੂੰ ਆਪਣੇ ਅੰਦਰ ਸਮੋਈ ਬੈਠਾ ਹੈ। ਜਾਲਮ ਹੁਕਮਰਾਨਾਂ ਦੁਆਰਾ ਲਤਾੜੀ ਜਾ ਰਹੀ ਮਜ਼ਲੂਮ ਪਰਜਾ ਨੂੰ ਉਨ੍ਹਾਂ ਦੇ ਮੌਲਿਕ ਅਧਿਕਾਰ ਦਿਵਾਉਣ ਅਤੇ ਨਿਆਂ ਵਾਲੇ ਧਰਮੀ ਰਾਜ ਦੀ ਸਥਾਪਨਾ ਕਰਨ ਹਿੱਤ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਪੂਰਾ ਜੀਵਨ ਅਤੇ ਸਰਬੰਸ ਮਨੁੱਖਤਾ ਦੇ ਭਲੇ ਲਈ ਨਿਛਾਵਰ ਕਰ ਦਿੱਤਾ। ਗੁਰੂ ਜੀ ਨੇ ਖਾਲਸਾ ਪੰਥ ਦੀ ਸਿਰਜਣਾ ਸਮੇਂ ਇੱਕੋ ਬਾਟੇ ਵਿੱਚੋਂ ਸਾਰਿਆਂ ਨੂੰ ਖੰਡੇ ਦੀ ਪਾਹੁਲ ਛਕਾ ਕੇ ਸਦੀਆਂ ਤੋਂ ਦੇਸ਼ ਅੰਦਰ ਚੱਲੀ ਆ ਰਹੀ ਜਾਤ-ਪਾਤ ਦੀ ਵੰਡ ਨੂੰ ਪੂਰੀ ਤਰ੍ਹਾਂ ਖਤਮ ਕਰ ਦਿੱਤਾ। ਗੁਰੂ ਜੀ ਨੇ ਖਾਲਸੇ ਨੂੰ ਪੰਜ ਕਕਾਰੀ ਰਹਿਤ ਦੇ ਧਾਰਨੀ ਬਣਾ ਕੇ ਸੰਪੂਰਨ ਮਨੁੱਖ ਸਾਜਿਆ ਤੇ ਸਮੇਂ ਦੀਆਂ ਪ੍ਰਚਲਿਤ ਧਾਰਮਿਕ ਭਰਾਂਤੀਆਂ ਅਤੇ ਬਿਪਰਵਾਦੀ ਰੀਤਾਂ ਤੋਂ ਲੋਕਾਈ ਨੂੰ ਮੁਕਤ ਕਰਾ ਕੇ ਨਿਰੋਈ ਜੀਵਨ-ਜਾਚ ਦੱਸੀ। ਇਹ ਸਭ ਮੁਗ਼ਲੀਆ ਹਕੂਮਤ ਅਤੇ ਪਹਾੜੀ ਹਿੰਦੂ ਰਾਜਿਆਂ ਨੂੰ ਕਦਾਚਿੱਤ ਪ੍ਰਵਾਨ ਨਾ ਹੋਇਆ। ਉਨ੍ਹਾਂ ਗੁਰੂ ਸਾਹਿਬ ਵਿਰੁੱਧ ਸਾਂਝਾ ਸੰਘਰਸ਼ ਛੇੜੀ ਰੱਖਿਆ। ਲੰਮਾ ਸਮਾਂ ਉਨ੍ਹਾਂ ਨਾਲ ਜੰਗ ਕਰਨ ਉਪਰੰਤ ਅਖੀਰ ਗੁਰੂ ਸਾਹਿਬ ਨੂੰ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨਾ ਪਿਆ। ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਤੋਂ ਕੁਝ ਹੀ ਦਿਨਾਂ ਦੇ ਬਾਅਦ ਵੱਡੇ ਸਾਹਿਬਜ਼ਾਦੇ: ਸਾਹਿਬਜ਼ਾਦਾ ਅਜੀਤ ਸਿੰਘ ਤੇ ਸਾਹਿਬਜ਼ਾਦਾ ਜੁਝਾਰ ਸਿੰਘ ਅਤੇ ਬਹੁਤ ਸਾਰੇ ਪਿਆਰੇ ਗੁਰਸਿੱਖ ਚਮਕੌਰ ਦੀ ਜੰਗ ਵਿਚ ਵੈਰੀ ਦਲਾਂ ਨਾਲ ਜੂਝਦਿਆਂ ਸ਼ਹੀਦ ਹੋ ਗਏ। ਛੋਟੇ ਸਾਹਿਬਜ਼ਾਦੇ: ਸਾਹਿਬਜ਼ਾਦਾ ਜੋਰਾਵਰ ਸਿੰਘ ਅਤੇ ਸਾਹਿਬਜ਼ਾਦਾ ਫਤਿਹ ਸਿੰਘ ਨੂੰ ਸਰਹੰਦ ਵਿਖੇ ਨੀਹਾਂ ਵਿਚ ਚਿਣ ਕੇ ਸ਼ਹੀਦ ਕੀਤਾ ਗਿਆ ਅਤੇ ਮਾਤਾ ਗੁਜਰੀ ਜੀ ਠੰਡੇ ਬੁਰਜ ਵਿਚ ਸ਼ਹੀਦੀ ਪਾ ਗਏ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਉਮਰ ਦੇ ਤਕਾਜ਼ੇ ਨਾਲ ਬਾ-ਕਮਾਲ ਅਤੇ ਬੇਮਿਸਾਲ ਹੈ। ਛੋਟੀ-ਛੋਟੀ ਉਮਰ ਹੋਵੇ ਅਤੇ ਅੱਗੋਂ ਵੈਰੀਆਂ ਦੀ ਸ਼ਸਤਰ-ਬੱਧ ਸ਼ਾਹੀ ਫੌਜ ਤਰ੍ਹਾਂ-ਤਰ੍ਹਾਂ ਦੇ ਲਾਲਚ, ਡਰਾਵੇ ਆਦਿ ਹਰ ਪ੍ਰਕਾਰ ਦਾ ਹੀਲਾ ਵਰਤ ਕੇ ਥੱਕ ਜਾਵੇ ਪਰ ਹੌਂਸਲੇ ਬੁਲੰਦ ਰਹਿਣ, ਅਜਿਹੀ ਦਲੇਰੀ ਪਿੱਛੇ ਦਸਮੇਸ਼ ਪਿਤਾ ਦੁਆਰਾ ਬਖਸ਼ੇ ਅੰਮ੍ਰਿਤ ਦੀ ਸ਼ਕਤੀ, ਮਾਤਾ ਜੀਤੋ ਜੀ ਅਤੇ ਦਾਦੀ ਮਾਂ, ਮਾਤਾ ਗੁਜਰੀ*

*ਜੀ ਦੀ ਸਿੱਖਿਆ ਅਤੇ ਦਾਦਾ, ਸ੍ਰੀ ਗੁਰੂ ਤੇਗ ਬਹਾਦਰ ਜੀ ਦੀ **ਸੀਸੁ ਦੀਆ ਪਰ ਸਿਰਰੁ ਨ ਦੀਆ** ਵਾਲੀ ਪ੍ਰੇਰਨਾ ਕੰਮ ਕਰ ਰਹੀ ਸੀ। ਗੁਰੂ ਜੀ ਦੇ ਇਨ੍ਹਾਂ ਲਾਡਲੇ ਸਾਹਿਬਜ਼ਾਦਿਆਂ ਨੇ ਇਹ ਸਾਬਤ ਕਰ ਵਿਖਾਇਆ ਕਿ ਜ਼ਿੰਦਗੀ ਵਿਚ ਵੱਡੇ ਕੀਰਤੀਮਾਨ ਸਥਾਪਿਤ ਕਰਨ ਲਈ ਲੰਮੀ ਉਮਰ ਦੀ ਨਹੀਂ ਬਲਕਿ ਵੱਡੇ ਜਜ਼ਬੇ ਅਤੇ ਦ੍ਰਿੜ੍ਹ ਇਰਾਦੇ ਦੀ ਲੋੜ ਹੁੰਦੀ ਹੈ।*

*ਗੁਰੂ ਸਾਹਿਬਾਨ ਦਾ ਆਦਰਸ਼ ਅਜਿਹੇ ਨਿਰੋਏ ਮਨੁੱਖ ਅਤੇ ਸਮਾਜ ਦੀ ਸਿਰਜਣਾ ਕਰਨਾ ਸੀ ਜਿੱਥੇ ਹਰੇਕ ਨੂੰ ਆਪਣੇ ਧਰਮ ਅਨੁਸਾਰ ਆਪਣੇ ਧਾਰਮਿਕ ਸੰਸਕਾਰ ਕਰਨ ਦੀ ਸੁਤੰਤਰਤਾ ਹੋਵੇ। ਕਿਸੇ ਉੱਪਰ ਜਬਰੀ ਆਪਣਾ ਧਰਮ ਨਾ ਥੋਪਿਆ ਜਾਵੇ। ਆਪਣੇ ਸੱਭਿਆਚਾਰ ਅਨੁਸਾਰ ਪਹਿਰਾਵਾ ਪਹਿਨਣ ਅਤੇ ਆਪਣੀ ਬੋਲੀ ਬੋਲਣ ਦੀ ਅਜ਼ਾਦੀ ਹੋਵੇ। ਦੇਸ਼ ਦੇ ਆਰਥਿਕ ਸਾਧਨ ਯੋਗਤਾ ਅਨੁਸਾਰ ਸਭ ਲਈ ਬਰਾਬਰ ਹੋਣ। ਕਿਸੇ ਗਰੀਬ-ਗੁਰਬੇ ਦਾ ਹੱਕ ਨਾ ਮਾਰਿਆ ਜਾਵੇ। ਹਰੇਕ ਕੰਮ ਨਿਆਂ ਦੀ ਕਸਵੱਟੀ 'ਤੇ ਪਰਖ ਕੇ ਕੀਤਾ ਜਾਵੇ ਆਦਿ, ਇਨ੍ਹਾਂ ਸਭ ਗੱਲਾਂ ਨੂੰ ਅਮਲ ਵਿਚ ਲਿਆਉਣ ਦੀ ਖਾਤਰ ਗੁਰੂ ਸਾਹਿਬਾਨ ਨੇ ਗੁਰਬਾਣੀ ਰਾਹੀਂ ਪ੍ਰਚਾਰ ਕੀਤਾ। ਜਦੋਂ-ਜਦੋਂ ਇਨ੍ਹਾਂ ਅਸੂਲਾਂ, ਮਾਨਵੀ ਹੱਕਾਂ ਦਾ ਘਾਣ ਹੋਇਆ ਉਦੋਂ ਲੋੜ ਪੈਣ 'ਤੇ ਸ਼ਸਤਰ-ਬੱਧ ਸੰਘਰਸ਼ ਵੀ ਕਰਨਾ ਪਿਆ। ਇਸ ਸੰਘਰਸ਼ ਵਿਚ ਗੁਰੂ ਸਾਹਿਬਾਨ, ਗੁਰੂ-ਪਰਵਾਰ, ਬੱਚਿਆਂ-ਬਜ਼ੁਰਗਾਂ ਅਤੇ ਬੇਅੰਤ ਸਿੱਖਾਂ ਦੀਆਂ ਸ਼ਹਾਦਤਾਂ ਹੋਈਆਂ। ਹੱਕ-ਸੱਚ ਲਈ ਜੂਝਦਿਆਂ ਦਿੱਤੀਆਂ ਕੁਰਬਾਨੀਆਂ ਦੇ ਲਹੂ ਭਿੱਜੇ ਇਤਿਹਾਸ ਨੂੰ ਪੜ੍ਹ-ਸੁਣ ਕੇ ਹਰੇਕ ਗੁਰਸਿੱਖ ਨੂੰ ਆਪਣੇ ਪੁਰਖਿਆਂ ਉੱਪਰ ਮਾਣ ਮਹਿਸੂਸ ਹੁੰਦਾ ਹੈ। ਪਰ ਅਸਲ ਵਿਚ ਇਹ ਮਾਣ ਤਾਂ ਹੀ ਸਮਝਿਆ ਜਾ ਸਕਦਾ ਹੈ ਜੇਕਰ ਇਨ੍ਹਾਂ ਸ਼ਹਾਦਤਾਂ ਦੇ ਮੰਤਵ ਨੂੰ ਅੱਜ ਅਸੀਂ ਆਪਣੇ ਅਮਲੀ ਜੀਵਨ ਵਿਚ ਦ੍ਰਿੜ੍ਹ ਕਰ ਸਕੀਏ। ਸਾਨੂੰ ਆਪਣੇ-ਆਪਣੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੀਆਂ ਬਾਤਾਂ ਆਪ ਸੁਣਾਉਣੀਆਂ ਪੈਣਗੀਆਂ। ਬੱਚਿਆਂ ਨੂੰ ਨਿੱਤਨੇਮੀ ਬਣਾ ਕੇ ਗੁਰਬਾਣੀ ਦੇ ਅਰਥਾਂ ਨੂੰ ਸਮਝਾਉਣਾ ਪਵੇਗਾ ਅਤੇ ਵੱਡੇ-ਵੱਡੇਰਿਆਂ ਦੀਆਂ ਉਦਾਹਰਨਾਂ ਉਨ੍ਹਾਂ ਅੱਗੇ ਪੇਸ਼ ਕਰਨੀਆਂ ਪੈਣਗੀਆਂ। ਬੇਗਾਨੀਆਂ ਭਾਸ਼ਾਵਾਂ ਦਾ ਮੋਹ ਛੱਡ ਕੇ ਸਭ ਤੋਂ ਪਹਿਲਾਂ ਆਪਣੀ ਭਾਸ਼ਾ ਦਾ ਗਿਆਨ, ਆਪਣੇ ਵਿਰਸੇ ਦਾ ਗਿਆਨ ਦੇਣਾ ਅਤਿ ਜ਼ਰੂਰੀ ਬਣਾਉਣਾ ਪਵੇਗਾ। ਜੇਕਰ ਅਸੀਂ ਸਾਰੇ ਨਿਸ਼ਚਾ ਕਰ ਕੇ ਆਪਣੇ ਫਰਜ਼ਾਂ ਨੂੰ ਸਮਝ ਕੇ ਇਸ ਮਾਰਗ 'ਤੇ ਚੱਲਣ ਦਾ ਪ੍ਰਣ ਕਰ ਲਈਏ, ਤਾਂ ਸਾਡਾ ਸਮਾਜ ਅੱਜ ਵੀ ਖੁਸ਼ਹਾਲੀ ਦੀ ਮੰਜ਼ਲਾਂ ਨੂੰ ਛੂਹ ਸਕਦਾ ਹੈ। ਇਸ ਲਈ ਸਾਨੂੰ ਆਪਣੇ ਬੱਚਿਆਂ ਨੂੰ ਸਾਹਿਬਜ਼ਾਦਿਆਂ ਦੇ ਵਾਰਸ ਬਣਾਉਣ ਲਈ ਉੱਦਮਸ਼ੀਲ ਹੋਣਾ ਪਵੇਗਾ, ਤਾਂ ਹੀਂ ਸਾਡੀਆਂ ਆਉਣ ਵਾਲੀਆਂ ਪੀੜੀਆਂ ਸਾਡੇ ਲਾਸਾਨੀ ਇਤਿਹਾਸ, ਸ਼ਾਨਾਂਮੱਤੀ ਕੌਮੀ ਵਿਰਾਸਤ ਅਤੇ ਸਾਡੀ ਨਿਆਰੀ ਹੋਂਦ ਹਸਤੀ ਨੂੰ ਬਰਕਰਾਰ ਰੱਖ ਸਕਣਗੀਆਂ*

■

ਸੰਪਾਦਕੀ ਲੇਖ...

# ਦੇਸ਼ ਦੀ ਖੁਸ਼ਹਾਲੀ ਲਈ ਘਾਤਕ ਹੈ ਘੱਟ-ਗਿਣਤੀਆਂ ਅੰਦਰ ਅਸੁਰੱਖਿਆ ਦੀ ਭਾਵਨਾ

*-ਸਤਵਿੰਦਰ ਸਿੰਘ ਫੂਲਪੁਰ**

ਕਿਸੇ ਦੇਸ਼ ਵਿਚ ਕਾਨੂੰਨ ਦੀ ਪ੍ਰਧਾਨਤਾ ਅਤੇ ਸਤਿਕਾਰ ਤਾਂ ਹੀ ਕਾਇਮ ਰਹਿ ਸਕਦੇ ਹਨ ਜੇਕਰ ਉਸ ਦੇਸ਼ ਦੇ ਸਾਧਨ-ਸੰਪੰਨ ਲੋਕਾਂ ਵਿਚ ਕਾਨੂੰਨ ਦਾ ਡਰ ਹੋਵੇ ਅਤੇ ਦੱਬੇ-ਕੁਚਲੇ ਲੋਕਾਂ ਵਿਚ ਕਾਨੂੰਨ ਪ੍ਰਤੀ ਭਰੋਸਾ ਅਤੇ ਸਤਿਕਾਰ ਹੋਵੇ। ਅਫਸੋਸ ਕਿ ਭਾਰਤ ਵਿਚ ਇਹ ਦੋਨੋਂ ਹੀ ਨਹੀਂ। ਦੂਸਰਾ, ਕਿਸੇ ਦੇਸ਼ ਦੀ ਖੁਸ਼ਹਾਲੀ ਦਾ ਪੈਮਾਨਾ ਹੁੰਦਾ ਹੈ ਕਿ ਉਸ ਦੇਸ਼ ਵਿਚ ਦੱਬੇ-ਕੁਚਲੇ ਅਤੇ ਘੱਟ-ਗਿਣਤੀ ਲੋਕਾਂ ਅੰਦਰ ਸੁਰੱਖਿਆ ਦੀ ਭਾਵਨਾ ਕਾਇਮ ਹੈ ਜਾਂ ਨਹੀਂ। ਭਾਰਤ ਵਿਚ ਇਹ ਭਾਵਨਾ ਵੀ ਦੂਰ ਤਕ ਨਜ਼ਰ ਨਹੀਂ ਆਉਂਦੀ। ਦੇਸ਼ ਦੀ ਅਜ਼ਾਦੀ ਤੋਂ ਲੈ ਕੇ ਹੁਣ ਤਕ ਭਾਰਤ ਸਰਕਾਰ ਨੇ ਪੰਜਾਬ ਅਤੇ ਸਿੱਖਾਂ ਦਾ ਇਕ ਵੀ ਮਸਲਾ ਹੱਲ ਨਹੀਂ ਕੀਤਾ ਸਗੋਂ ਸਿੱਖਾਂ ਲਈ ਨਵੇਂ ਤੋਂ ਨਵੇਂ ਹੋਰ ਮਸਲੇ ਖੜੇ ਕੀਤੇ ਜਾ ਰਹੇ ਹਨ। ਪਿਛਲੇ ਦਿਨੀਂ ਏਵੀਏਸ਼ਨ ਸੁਰੱਖਿਆ ਬਿਊਰੋ ਦੁਆਰਾ ਇਕ ਫੁਰਮਾਨ ਜਾਰੀ ਕੀਤਾ ਗਿਆ ਕਿ ਏਅਰਪੋਰਟ ਉੱਪਰ ਕੰਮ ਕਰਨ ਵਾਲੇ ਸਿੱਖ ਕਿਰਪਾਨ ਪਹਿਨ ਕੇ ਨਹੀਂ ਆ ਸਕਦੇ। ਕਿਰਪਾਨ ਉੱਪਰ ਪਾਬੰਦੀ ਵਾਲਾ ਉਕਤ ਫੈਸਲਾ ਕਿਸੇ ਵੀ ਦ੍ਰਿਸ਼ਟੀਕੋਣ ਤੋਂ ਵਾਜਿਬ ਨਹੀਂ। ਹੁਣ ਤਕ ਦੇ ਇਤਿਹਾਸ ਵਿਚ ਅਜਿਹੀ ਕੋਈ ਵੀ ਘਟਨਾ ਨਹੀਂ ਵਾਪਰੀ ਕਿ ਕਿਸੇ ਅੰਮ੍ਰਿਤਧਾਰੀ ਸਿੰਘ ਦੀ ਕਿਰਪਾਨ ਤੋਂ ਕੋਈ ਖ਼ਤਰਾ ਪੈਦਾ ਹੋਇਆ ਹੋਵੇ। ਹਾਂ, ੧੫ ਜੂਨ, ੨੦੨੦ ਈ. ਨੂੰ ਭਾਰਤ-ਚੀਨ ਸਰਹੱਦ 'ਤੇ ਲੱਦਾਖ ਦੀ ਗਲਵਾਨ ਘਾਟੀ ਵਿਚ ਜਿੱਥੇ ਨਿਹੱਥੇ ਗ਼ੈਰ-ਸਿੱਖ ਭਾਰਤੀ ਫੌਜੀਆਂ ਦਾ ਚੀਨੀ ਫੌਜੀਆਂ ਨੇ ਭਾਰੀ ਨੁਕਸਾਨ ਕੀਤਾ, ਓਥੇ ਭਾਰਤੀ ਫੌਜ ਦੇ ਇਕ ਅੰਮ੍ਰਿਤਧਾਰੀ ਸਿੱਖ ਸਿਪਾਹੀ ਸ. ਗੁਰਤੇਜ ਸਿੰਘ ਨੇ ਆਪਣੀ ਸਿਰੀ ਸਾਹਿਬ ਨਾਲ ਚੀਨੀ ਫੌਜੀ ਨੂੰ ਮਾਰ ਕੇ ਉਸ ਦੇ ਹਥਿਆਰ ਨਾਲ ਸੱਤ ਹੋਰ ਹਮਲਾਵਰ ਚੀਨੀ ਫੌਜੀਆਂ ਨੂੰ ਮਾਰ ਮੁਕਾਇਆ ਅਤੇ ਦੇਸ਼ ਦੀ ਸਰਹੱਦ ਅਤੇ ਇੱਜ਼ਤ ਦੀ ਰਾਖੀ ਕੀਤੀ। ਇਹ ਦੱਸਣ ਤੋਂ ਭਾਵ ਹੈ ਕਿ ਦੇਸ਼ ਦੇ ਕਿਸੇ ਵੀ ਹਿੱਸੇ ਵਿਚ ਦੇਸ਼ ਹਿੱਤ ਅਤੇ ਮਨੁੱਖਤਾ ਦੇ ਭਲੇ ਲਈ ਤਾਂ ਸਿੱਖ ਦੀ ਕਿਰਪਾਨ ਚੱਲ ਸਕਦੀ ਹੈ, ਪਰ ਇਹ ਕਦੇ ਵੀ ਦੇਸ਼, ਸਮਾਜ ਜਾਂ ਕਾਨੂੰਨ ਲਈ ਖ਼ਤਰਾ ਨਹੀਂ ਬਣ ਸਕਦੀ ਅਤੇ ਨਾ ਹੀ ਅੱਜ ਤਕ ਇਹ ਖ਼ਤਰਾ ਬਣੀ ਹੈ। ਫਿਰ ਏਅਰਪੋਰਟ ਉੱਪਰ ਕੰਮ ਕਰਨ ਵਾਲੇ ਸਿੱਖਾਂ ਦੇ ਕਿਰਪਾਨ ਪਹਿਨਣ ਉੱਪਰ ਪਾਬੰਦੀ ਲਗਾਉਣ ਦਾ ਸਰਕਾਰ ਕੋਲ ਕੀ ਆਧਾਰ ਹੈ?

੧੮ਵੀਂ ਸਦੀ ਦਾ ਇਤਿਹਾਸ ਗਵਾਹ ਹੈ ਕਿ ਕਿਸ ਤਰ੍ਹਾਂ ਖਾਲਸੇ ਨੇ ਕਿਰਪਾਨ ਫੜ੍ਹ ਕੇ ਵਿਦੇਸ਼ੀ ਹਮਲਾਵਰਾਂ ਨਾਲ ਜੂਝਦਿਆਂ ਦੇਸ਼ ਦੀ ਆਨ, ਬਾਨ, ਸ਼ਾਨ ਅਤੇ ਸੰਸਕ੍ਰਿਤੀ

** ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ। ਮੋ. ੯੯੧੪੪੧੯੪੮੪*

ਨੂੰ ਬਚਾਇਆ ਹੈ। ਭਾਰਤੀ ਸੰਵਿਧਾਨ ਵੀ ਸਿੱਖਾਂ ਨੂੰ ਕਿਰਪਾਨ ਬਣਾਉਣ, ਵੇਚਣ ਅਤੇ ਪਹਿਨਣ ਦੀ ਆਗਿਆ ਦਿੰਦਾ ਹੈ। ਕੈਨੇਡਾ ਦੀਆਂ ਘਰੇਲੂ ਉਡਾਣਾਂ ਵਿਚ ਕਿਰਪਾਨ ਪਹਿਨ ਕੇ ਸਫਰ ਕਰਨ ਅਤੇ ਏਅਰਪੋਰਟ ਉੱਪਰ ਵਿਚਰਨ ਦੀ ਇਜਾਜ਼ਤ ਕੈਨੇਡੀਅਨ ਸਰਕਾਰ ਵੱਲੋਂ ਦਿੱਤੀ ਹੋਈ ਹੈ। ਪਰ ਆਪਣੇ ਮੁਲਕ ਵਿਚ ਸੰਵਿਧਾਨ ਵੱਲੋਂ ਦਿੱਤੀ ਹੋਈ ਆਗਿਆ ਦੇ ਉਲਟ ਜਾ ਕੇ ਅਥਾਰਟੀ ਵੱਲੋਂ ਏਅਰਪੋਰਟ ਉੱਪਰ ਕੰਮ ਕਰਨ ਵਾਲੇ ਅੰਮ੍ਰਿਤਧਾਰੀ ਸਿੱਖਾਂ ਦੇ ਕਿਰਪਾਨ ਪਹਿਨਣ ਉੱਪਰ ਪਾਬੰਦੀ ਲਗਾਉਣਾ ਆਪਣੇ ਹੀ ਦੇਸ਼ ਵਿਚ ਸਿੱਖਾਂ ਨੂੰ ਗ਼ੁਲਾਮੀ ਅਤੇ ਬੇਗਾਨਗੀ ਦਾ ਅਹਿਸਾਸ ਕਰਾਉਣ ਵਾਲੀ ਕਾਰਵਾਈ ਹੈ ਜੋ ਕਦਾ-ਚਿੱਤ ਦੇਸ਼ ਦੀ ਏਕਤਾ ਤੇ ਅਖੰਡਤਾ ਦੇ ਹਿੱਤ ਵਿਚ ਨਹੀਂ।

## ਦੇਸ਼ ਅੰਦਰ ਪਨਪ ਰਹੀ ਨਫ਼ਰਤ ਅਤੇ ਅੱਤਵਾਦੀ ਮਾਨਸਿਕਤਾ ਵੀ ਘੱਟ-ਗਿਣਤੀਆਂ ਲਈ ਬਣ ਰਹੀ ਹੈ ਖ਼ਤਰਾ

ਭਾਰਤ ਅੰਦਰ ਪਸਰ ਰਹੀ ਨਫਰਤ ਅਤੇ ਅੱਤਵਾਦੀ ਮਾਨਸਿਕਤਾ ਦੇਸ਼ ਦੀ ਏਕਤਾ, ਅਖੰਡਤਾ ਅਤੇ ਖੁਸ਼ਹਾਲੀ ਲਈ ਵੱਡਾ ਖ਼ਤਰਾ ਬਣਦੀ ਜਾ ਰਹੀ ਹੈ। ਇਹ ਮਨੁੱਖੀ ਕਦਰਾਂ-ਕੀਮਤਾਂ ਲਈ ਵੀ ਖ਼ਤਰਾ ਬਣ ਰਹੀ ਹੈ। ਦੂਜਿਆਂ, ਖਾਸ ਕਰ ਘੱਟ-ਗਿਣਤੀਆਂ ਪ੍ਰਤੀ ਨਫਰਤ ਜਦੋਂ ਸਾਰੀਆਂ ਹੱਦ-ਬੰਦੀਆਂ ਪਾਰ ਕਰ ਜਾਵੇ ਤਾਂ ਇਹ ਨਫਰਤ ਅਪਰਾਧੀ ਮਾਨਸਿਕਤਾ ਅਖਤਿਆਰ ਕਰ ਜਾਂਦੀ ਹੈ। ਭਾਰਤ ਦੀ ਇਸੇ ਅਪਰਾਧੀ ਮਾਨਸਿਕਤਾ ਦਾ ਸਿੱਖਾਂ ਨੂੰ ਜੂਨ ੧੯੮੪ ਅਤੇ ਨਵੰਬਰ ੧੯੮੪ ਵਿਚ ਸ਼ਿਕਾਰ ਹੋਣਾ ਪਿਆ। ੨੦੨੧ ਈ. ਵਿਚ ਕਿਸਾਨੀ ਅੰਦੋਲਨ ਦੀ ਜਿੱਤ ਨੂੰ ਸਰਕਾਰੀ-ਤੰਤਰ ਦੁਆਰਾ ਆਪਣੀ ਹਾਰ ਦੀ ਨਮੋਸ਼ੀ ਸਮਝ ਕੇ ਦੁਨੀਆ ਭਰ ਵਿਚ ਸਿੱਖਾਂ ਨੂੰ ਬਦਨਾਮ ਕਰਨ ਦੀਆਂ ਕਾਰਵਾਈਆਂ ਤੇਜ ਕਰ ਦਿੱਤੀਆਂ ਗਈਆਂ। ਯੋਜਨਾ-ਬੱਧ ਢੰਗ ਨਾਲ ਭਾਰਤੀ ਫ਼ਿਲਮਾਂ ਵਿਚ ਸਿੱਖ ਚਿਹਰਿਆਂ ਨੂੰ ਗ਼ੱਦਾਰ ਦੇ ਕਿਰਦਾਰ ਵਿਚ ਫਿਲਮਾਉਣਾ ਸ਼ੁਰੂ ਕਰ ਦਿੱਤਾ ਗਿਆ।

ਪਿਛਲੇ ਦਿਨੀਂ ਕੈਨੇਡਾ ਦੇ ਇਕ ਮੰਦਿਰ ਵਿਚ ਭਾਰਤੀ ਡਿਪਲੋਮੈਟਸ ਕੋਈ ਮੀਟਿੰਗ ਕਰ ਰਹੇ ਸਨ। ਸਿੱਖ ਮਨੁੱਖੀ ਅਧਿਕਾਰਾਂ ਦੀ ਗੱਲ ਕਰਨ ਵਾਲੇ ਕੁਝ ਸਿੱਖ ਭਾਰਤੀ ਡਿਪਲੋਮੈਟਸ ਤਕ ਆਪਣੀ ਗੱਲ ਪਹੁੰਚਾਉਣ ਲਈ ਮੰਦਿਰ ਦੇ ਬਾਹਰ ਸ਼ਾਂਤਮਈ ਧਰਨਾ ਦੇ ਰਹੇ ਸਨ। ਕੁਝ ਸ਼ਰਾਰਤੀ ਅਨਸਰਾਂ ਵੱਲੋਂ ਇਸ ਵਿਚ ਖਲਲ ਪਾਇਆ ਗਿਆ। ਭਾਰਤ ਦੇ ਕੁਝ ਫਿਰਕੂ ਸੋਚ ਰੱਖਣ ਵਾਲੇ ਮੀਡੀਆ ਚੈਨਲਾਂ ਵੱਲੋਂ ਸਿੱਖਾਂ ਦੇ ਇਸ ਸ਼ਾਂਤਮਈ ਧਰਨੇ ਨੂੰ ਮੰਦਿਰ ਉੱਪਰ ਹਮਲਾ ਕਰਾਰ ਦੇ ਦਿੱਤਾ ਗਿਆ। ਦੇਸ਼ ਦੇ ਸਭ ਤੋਂ ਜ਼ਿੰਮੇਵਾਰ ਅਹੁਦੇ ਉੱਪਰ ਬੈਠੇ ਸ਼ਖ਼ਸ ਨੇ ਤੱਥਾਂ ਦੀ ਜਾਂਚ-ਪੜਤਾਲ ਕੀਤੇ ਬਿਨਾਂ, ਸਿੱਖਾਂ ਦੁਆਰਾ ਕੈਨੇਡਾ ਦੇ ਮੰਦਰ ਉੱਪਰ ਹਮਲੇ ਦਾ ਬਿਆਨ ਦੇ ਦਿੱਤਾ। ਅਸਲ ਵਿਚ ਇਹ ਸਭ ਗਿਣੀ-ਮਿੱਥੀ ਸਾਜ਼ਿਸ਼ ਦਾ ਹਿੱਸਾ ਸੀ। ਇਸ ਸਭ ਕਾਸੇ ਪਿੱਛੇ ਇੱਕੋ ਇਕ ਮਨੋਰਥ ਸੀ ਕਿ ਕੈਨੇਡਾ ਵਿਚ ਸਿੱਖ ਕਤਲਾਂ ਪਿੱਛੇ ਦੇਸ਼ ਦੇ ਜ਼ਿੰਮੇਵਾਰ ਲੀਡਰਾਂ ਦੇ ਆਏ ਨਾਵਾਂ ਵੱਲੋਂ ਲੋਕਾਂ ਦਾ ਧਿਆਨ ਭਟਕਾ ਕੇ ਸਿੱਖਾਂ ਨੂੰ ਅੰਤਰਰਾਸ਼ਟਰੀ ਪੱਧਰ 'ਤੇ ਬਦਨਾਮ ਕਰਨਾ। ਸਿੱਖ-ਵਿਰੋਧੀ ਮੀਡੀਆ ਨੇ ਮੰਦਿਰ

ਉੱਪਰ ਹਮਲੇ ਵਾਲੀ ਝੂਠੀ ਖ਼ਬਰ ਨੂੰ ਫਿਰਕੂ ਰੰਗਤ ਦੇ ਕੇ ਹਿੰਦੂ-ਸਿੱਖ ਏਕਤਾ ਵਿਚ ਦਰਾਰ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਕੈਨੇਡਾ ਵਿਚ ਅੱਤਵਾਦੀ ਮਾਨਸਿਕਤਾ ਵਾਲੇ ਕੁਝ ਲੋਕਾਂ ਨੂੰ ਭੜਕਾ ਕੇ ਗੁਰਦੁਆਰਾ ਸਾਹਿਬ ਉੱਪਰ ਹਮਲੇ ਕਰਵਾਏ ਗਏ। ਇਨ੍ਹਾਂ ਸ਼ਰਾਰਤੀ ਅਨਸਰਾਂ ਦੁਆਰਾ ਗੱਡੀਆਂ ਦੀ ਭੰਨਤੋੜ ਕੀਤੀ ਅਤੇ ਵਾਹਨਾਂ ਨੂੰ ਅੱਗਾਂ ਲਗਾ ਕੇ ਸਾੜਿਆ ਗਿਆ। ਇਨ੍ਹਾਂ ਲੋਕਾਂ ਦੀ ਅਪਰਾਧਿਕ ਮਾਨਸਿਕਤਾ ਉਦੋਂ ਜਗ-ਜਾਹਰ ਹੋ ਗਈ ਜਦੋਂ ਇਹ ਲੁੱਟਾਂ-ਖੋਹਾਂ, ਕਤਲ, ਕਿਡਨੈਪਿੰਗ ਅਤੇ ਫਿਰੌਤੀ ਮੰਗਣ ਆਦਿ ਵਰਗੇ ਘਿਣਾਉਣੇ ਅਪਰਾਧਾਂ ਬਦਲੇ ਜੇਲਾਂ ਕੱਟ ਰਹੇ ਬਦਮਾਸ਼ਾਂ ਦੇ ਜ਼ਿੰਦਾਬਾਦ ਦੇ ਨਾਹਰੇ ਲਗਾਉਂਦੇ, ਸਿੱਖਾਂ ਨੂੰ ਦੁਬਾਰਾ ੮੪ ਯਾਦ ਕਰਾਉਣ ਦੀ ਗੱਲ ਕਰਦੇ ਸੁਣੇ ਗਏ। ਜੂਨ ੧੯੮੪ ਵਿਚ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖਤ ਸਾਹਿਬ ਅਤੇ ੩੬ ਦੇ ਕਰੀਬ ਹੋਰ ਗੁਰਦੁਆਰਾ ਸਾਹਿਬਾਨ ਉੱਪਰ ਤਤਕਾਲੀ ਕਾਂਗਰਸ ਸਰਕਾਰ ਦੁਆਰਾ ਭਾਰਤੀ ਫ਼ੌਜ ਪਾਸੋਂ ਹਮਲੇ ਕਰਵਾਉਣ ਵਾਲੀ ਘਟਨਾ ਤੋਂ ਬਾਅਦ ਵੀ ਇਸ ਨਫ਼ਰਤ ਭਰੀ ਅੱਤਵਾਦੀ ਮਾਨਸਿਕਤਾ ਵਾਲਿਆਂ ਦਾ ਮਨ ਨਹੀਂ ਭਰਿਆ। ਇਹ ਲੋਕ ਭਾਰਤ ਵਿੱਚੋਂ ਫ਼ੌਜ ਮੰਗਾ ਕੇ ਕੈਨੇਡਾ ਵਿਚਲੇ ਗੁਰਦੁਆਰੇ ਢਾਹੁਣ ਦੀਆਂ ਗੱਲਾਂ ਕਰਦੇ ਸੁਣੇ ਗਏ। ਸਰਬ-ਸਾਂਝੀਵਾਲਤਾ ਦਾ ਉਪਦੇਸ਼ ਦੇਣ ਵਾਲੇ ਗੁਰਦੁਆਰਾ ਸਾਹਿਬਾਨ ਨਾਲ ਆਖਰ ਇੰਨੀ ਨਫਰਤ ਕਿਉਂ? ਭਾਰਤੀ ਪੱਖਪਾਤੀ ਮੀਡੀਆ ਵੱਲੋਂ ਕੈਨੇਡਾ ਵਿਚ ਹਿੰਦੂ-ਸਿੱਖ ਏਕਤਾ ਲਈ ਖ਼ਤਰਾ ਬਣੇ ਇਨ੍ਹਾਂ ਸ਼ਰਾਰਤੀ ਅਨਸਰਾਂ ਦੀਆਂ ਘਿਣਾਉਣੀਆਂ ਕਾਰਵਾਈਆਂ ਵਿਖਾਉਣ ਤੋਂ ਗੁਰੇਜ਼ ਕੀਤਾ ਗਿਆ। ਕੁਝ ਭਾਰਤੀ ਮੀਡੀਆ ਚੈਨਲਾਂ ਵੱਲੋਂ ਨਫ਼ਰਤ ਦੀ ਪੂਰੀ ਅੱਗ ਫੈਲਾਉਣ ਦੇ ਬਾਵਜੂਦ ਸੂਝਵਾਨ ਹਿੰਦੂ ਵੀਰਾਂ ਅਤੇ ਸਿੱਖਾਂ ਨੇ ਆਪਸੀ ਭਾਈਚਾਰਾ ਬਣਾਈ ਰੱਖਿਆ ਅਤੇ ਫਿਰਕੂ ਮੀਡੀਆ ਦੁਆਰਾ ਹਿੰਦੂ-ਸਿੱਖ ਪਾੜਾ ਪਾਉਣ ਦੀ ਕੋਸ਼ਿਸ਼ ਨੂੰ ਨਾਕਾਮ ਕੀਤਾ। ਇਹ ਸਾਰਾ ਵਰਤਾਰਾ ਬੜੇ ਵੱਡੇ ਸਵਾਲ ਖੜ੍ਹੇ ਕਰ ਗਿਆ ਹੈ, ਜੋ ਭਾਰੀ ਚਿੰਤਾ ਅਤੇ ਚਿੰਤਨ ਦਾ ਵਿਸ਼ਾ ਹਨ। ਭਾਰਤੀ ਹੁਕਮਰਾਨਾਂ ਦੀ ਭਾਰਤ ਵਿਚ ਵਸਦੀਆਂ ਘੱਟ-ਗਿਣਤੀਆਂ ਖਾਸ ਕਰ ਸਿੱਖਾਂ ਪ੍ਰਤੀ ਇੰਨੀ ਨਫਰਤ ਭਰੀ ਸੋਚ ਦੇਸ਼ ਨੂੰ ਕਿਧਰ ਲੈ ਕੇ ਜਾਵੇਗੀ? ਕੀ ਭਾਰਤ ਵਿਚ ਘੱਟ-ਗਿਣਤੀਆਂ ਪ੍ਰਤੀ ਦਮਨਕਾਰੀ ਨੀਤੀ ਦੇਸ਼ ਦੀ ਏਕਤਾ ਅਖੰਡਤਾ ਨੂੰ ਬਚਾ ਪਾਵੇਗੀ? ਕੀ ਨਵੰਬਰ ੧੯੮੪, ਗੋਧਰਾ ਕਾਂਡ, ਮਣੀਪੁਰ ਕਾਂਡ ਤੋਂ ਬਾਅਦ ਭਾਰਤੀ ਦੰਗਈ ਸੋਚ ਹੁਣ ਵਿਦੇਸ਼ਾਂ ਤਕ ਪਹੁੰਚ ਕੇ ਅੰਤਰਰਾਸ਼ਟਰੀ ਪੱਧਰ 'ਤੇ ਭਾਰਤ ਨੂੰ ਬਦਨਾਮ ਕਰ ਦੇਵੇਗੀ? ਕੀ ਮਹਾਨ ਕਹੇ ਜਾਂਦੇ ਭਾਰਤ ਦੇਸ਼ ਦੀਆਂ ਕਦਰਾਂ-ਕੀਮਤਾਂ ਇਸ ਰਸਾਤਲ ਤਕ ਜਾ ਪੁੱਜੀਆਂ ਹਨ ਕਿ ਇੱਥੇ ਦੇਸ਼ ਦੀ ਅਜ਼ਾਦੀ ਅਤੇ ਵਿਕਾਸ ਵਿਚ ਵੱਡਾ ਯੋਗਦਾਨ ਪਾਉਣ ਵਾਲੇ ਸਿੱਖਾਂ ਨੂੰ ਅੱਤਵਾਦੀ, ਵੱਖਵਾਦੀ ਆਖ ਕੇ ਬਦਨਾਮ ਕੀਤਾ ਜਾਵੇਗਾ ਅਤੇ ਸਮਾਜ ਲਈ ਕਲੰਕ, ਬਦਮਾਸ਼ਾਂ ਦੀ ਵਿਚਾਰਧਾਰਾ ਦਾ ਸਮਰੱਥਨ ਕਰਨ ਵਾਲਿਆਂ ਨੂੰ ਸੱਤਵਾਦੀ ਅਤੇ ਦੇਸ਼-ਭਗਤ ਸਮਝਿਆ ਜਾਵੇਗਾ? ਕੀ ਇਸ ਸਭ ਵਰਤਾਰੇ ਨੂੰ ਠੱਲ੍ਹ ਪਾਉਣ ਲਈ ਭਾਰਤ ਅੰਦਰ ਸੂਝਵਾਨ ਲੀਡਰ ਕੋਈ ਠੋਸ ਫੈਸਲੇ ਲੈਣਗੇ?

■

# ਸ੍ਰੀ ਗੁਰੂ ਨਾਨਕ ਦੇਵ ਜੀ

*-ਸ. ਬਲਵਿੰਦਰ ਸਿੰਘ ਕਾਹਲਵਾਂ**

ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਰੱਬੀ ਰਹਿਮਤਾਂ ਨਾਲ ਵਰੋਸਾਏ ਹੋਏ ਹਨ। ਸਿੱਖ ਜਗਤ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਗੁਰਪੁਰਬ ਹਰ ਸਾਲ ਕੱਤਕ ਦੀ ਪੂਰਨਮਾਸੀ ਵਾਲੇ ਦਿਨ ਮਨਾਇਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ੧੫੨੬ ਬਿਕ੍ਰਮੀ ਨੂੰ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ) ਵਿਖੇ ਮਾਤਾ ਤ੍ਰਿਪਤਾ ਜੀ ਦੀ ਕੁੱਖੋਂ ਮਹਿਤਾ ਕਾਲੂ ਜੀ ਦੇ ਘਰ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਿਤਾ ਮਹਿਤਾ ਕਾਲੂ ਜੀ ਉਸ ਇਲਾਕੇ ਦੇ ਮਾਲਕ ਰਾਏ ਬੁਲਾਰ ਦੇ ਕਾਰਦਾਰ (ਪਟਵਾਰੀ) ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇੱਕੋ-ਇੱਕ ਭੈਣ ਸੀ ਜੋ ਆਪ ਜੀ ਨਾਲੋਂ ੫ ਕੁ ਸਾਲ ਵੱਡੀ ਸੀ। ਗੁਰੂ ਜੀ ਉਸ ਸਮੇਂ ਦੇ ਰਿਵਾਜ ਅਨੁਸਾਰ ਆਪਣੀ ਵੱਡੀ ਭੈਣ ਨੂੰ 'ਬੇਬੇ' ਕਹਿ ਕੇ ਬੁਲਾਇਆ ਕਰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਨਕਾ ਪਿੰਡ ਚਾਹਲ ਸੀ ਜੋ ਲਾਹੌਰ ਤਹਿਸੀਲ ਵਿਚ ਪੈਂਦਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਸਮੇਂ ਦੀ ਦਸ਼ਾ ਦਾ ਵਰਣਨ ਕਰਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ:

*ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*
*ਚਰਨ ਧੋਇ ਰਹਰਾਸਿ ਕਰਿ ਚਰਣਾਮ੍ਰਿਤੁ ਸਿਖਾਂ ਪੀਲਾਇਆ।*
*ਪਾਰਬ੍ਰਹਮੁ ਪੂਰਨ ਬ੍ਰਹਮੁ ਕਲਿਜੁਗਿ ਅੰਦਰਿ ਇਕੁ ਦਿਖਾਇਆ।*
*ਚਾਰੇ ਪੈਰ ਧਰੱਮ ਦੇ ਚਾਰਿ ਵਰਨਿ ਇਕੁ ਵਰਨੁ ਕਰਾਇਆ।*
*ਰਾਣਾ ਰੰਕੁ ਬਰਾਬਰੀ ਪੈਰੀ ਪਾਵਣਾ ਜਗਿ ਵਰਤਾਇਆ।*
*ਉਲਟਾ ਖੇਲੁ ਪਿਰੰਮ ਦਾ ਪੈਰਾ ਉਪਰਿ ਸੀਸੁ ਨਿਵਾਇਆ।*
*ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰੁ ਸੁਣਾਇਆ।*
*ਕਲਿ ਤਾਰਣਿ ਗੁਰੁ ਨਾਨਕੁ ਆਇਆ॥* *(ਵਾਰ ੧:੨੩)*

ਭਾਈ ਗੁਰਦਾਸ ਜੀ ਦੇ ਸ਼ਬਦਾਂ ਅਨੁਸਾਰ ਇਸ ਧਰਤੀ ਉੱਤੇ ਪਾਪ ਦਾ ਪਸਾਰਾ ਪਸਰਿਆ ਹੋਇਆ ਸੀ। ਇੱਥੇ ਕਲਯੁੱਗੀ ਵਰਤਾਰਾ ਵਰਤਿਆ ਹੋਇਆ ਸੀ। ਸੰਸਾਰ ਦੇ ਲੋਕਾਂ ਨੂੰ ਅਗਿਆਨਤਾ ਦੇ ਹਨੇਰੇ ਦੀਆਂ ਘੁੰਮਣ-ਘੇਰੀਆਂ ਵਿੱਚੋਂ ਕੱਢਣ ਲਈ ਦੁਖੀ ਲੋਕਾਂ ਦੀ ਪੁਕਾਰ ਸੁਣ ਕੇ ਅਕਾਲ ਪੁਰਖ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਇਸ ਸੰਸਾਰ ਵਿਚ ਭੇਜਿਆ। ਕਲਯੁੱਗ ਦੇ ਲੱਛਣ ਦੱਸਦੇ ਹੋਏ ਭਾਈ

** ਸਕੱਤਰ, ਧਰਮ ਪ੍ਰਚਾਰ ਕਮੇਟੀ, (ਸ਼੍ਰੋਮਣੀ ਗੁ: ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ। ਮੋ. ੯੮੭੬੦-੦੪੭੦੦*

ਗੁਰਦਾਸ ਜੀ ਲਿਖਦੇ ਹਨ ਕਿ:

*ਕਰਮ ਭ੍ਰਿਸਟਿ ਸਭਿ ਭਈ ਲੋਕਾਈ॥* *(ਵਾਰ ੧:੭)*

ਭਾਵ ਕਿ ਸਾਰਾ ਸੰਸਾਰ ਭ੍ਰਿਸ਼ਟ ਕਰਮਾਂ ਵਿਚ ਲੱਗਾ ਹੋਇਆ ਸੀ। ਬਾਦਸ਼ਾਹ ਇੱਥੇ ਅਨਿਆਈ ਸਨ ਅਤੇ ਉਨ੍ਹਾਂ ਦੇ ਵਜੀਰ ਅਮੀਰ ਕਸਾਈਆਂ ਦਾ ਰੂਪ ਧਾਰ ਗਏ ਸਨ- ਭਏ ਬਿਅਦਲੀ ਪਾਤਸ਼ਾਹ ਕਲਿ ਕਾਤੀ ਉਮਰਾਇ ਕਸਾਈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਉਸ ਸਮੇਂ ਦੇ ਰਾਜਿਆਂ ਅਤੇ ਉਨ੍ਹਾਂ ਦੇ ਕਰਮਚਾਰੀਆਂ ਬਾਰੇ ਫੁਰਮਾਇਆ ਹੈ:

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੮੮)*

ਹਰ ਪਾਸੇ ਕੂੜ ਦਾ ਪਸਾਰਾ ਪਸਰਿਆ ਹੋਇਆ ਸੀ। ਜਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣਾ ਫੁਰਮਾਨ ਵੀ ਹੈ ਕਿ:

*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*
*ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੫)*

ਇਸ ਤਰ੍ਹਾਂ ਦੀ ਜੁਗ-ਗਰਦੀ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸ ਸੰਸਾਰ ਵਿਚ ਆਗਮਨ ਹੋਇਆ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਨਾਲ ਇੱਥੋਂ ਅਗਿਆਨਤਾ ਦੀ ਧੁੰਦ ਮਿਟ ਗਈ ਅਤੇ ਸੰਸਾਰ ਵਿਚ ਸੱਚੇ ਗਿਆਨ ਦਾ ਪ੍ਰਕਾਸ਼ ਹੋ ਗਿਆ। ਜਿਵੇਂ ਸੂਰਜ ਦੇ ਚੜ੍ਹਨ ਨਾਲ ਤਾਰੇ ਛਿਪ ਜਾਂਦੇ ਹਨ ਅਤੇ ਹਨੇ੍ਰਾ ਖਤਮ ਹੋ ਜਾਂਦਾ ਹੈ। ਜਿਵੇਂ ਜੰਗਲ ਵਿਚ ਸ਼ੇਰ ਦੀ ਗਰਜ ਸੁਣ ਕੇ ਮ੍ਰਿਗ ਆਦਿ ਜਾਨਵਰ ਭੈ-ਭੀਤ ਹੋ ਕੇ ਨੱਸ ਜਾਂਦੇ ਹਨ। ਇਸ ਤਰ੍ਹਾਂ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇੱਥੇ ਆਉਣ ਨਾਲ ਧਾਰਮਿਕ ਪਖੰਡ ਅਤੇ ਪਖੰਡੀ ਲੋਕ ਅਲੋਪ ਹੋ ਗਏ। ਭਾਈ ਗੁਰਦਾਸ ਜੀ ਨੇ ਇਸ ਸਥਿਤੀ ਦਾ ਵਰਣਨ ਆਪਣੇ ਸ਼ਬਦਾਂ ਵਿਚ ਇਉਂ ਕੀਤਾ ਹੈ:

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ।*
*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ।*
*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।*
*ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ।*
*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।*
*ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।*
*ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥* *(ਵਾਰ ੧:੨੭)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਚਪਨ ਨਾਲ ਕਈ ਸਾਖੀਆਂ ਪ੍ਰਚਲਿਤ ਹਨ। ਸਭ

ਤੋਂ ਪਹਿਲੀ ਦੌਲਤਾਂ ਦਾਈ ਦੀ ਸਾਖੀ ਹੈ। ਦੌਲਤਾਂ ਦਾਈ ਨੇ ਹੈਰਾਨ ਹੋ ਕੇ ਦੱਸਿਆ ਕਿ ਉਸ ਨੇ ਇਸ ਤੋਂ ਪਹਿਲਾਂ ਜਿੰਨੇ ਨਵ-ਜਨਮੇ ਬੱਚੇ ਦੇਖੇ ਸਨ, ਉਹ ਸਾਰੇ ਜਨਮ ਤੋਂ ਬਾਅਦ ਰੋਂਦੇ ਹੀ ਸੁਣੇ ਸਨ; ਪਰ ਇਨ੍ਹਾਂ ਦੇ ਉਲਟ ਸ੍ਰੀ ਗੁਰੂ ਨਾਨਕ ਦੇਵ ਜੀ ਆਪਣੇ ਜਨਮ ਸਮੇਂ ਰੋਣ ਦੀ ਬਜਾਏ ਹੱਸੇ। ਇਹ ਇੱਕ ਅਜਬ-ਲੀਲਾ ਜਾਂ ਰਹੱਸ ਸੀ; ਜਿਸ ਨੇ ਦੇਖਣ ਵਾਲਿਆਂ ਨੂੰ ਹੈਰਾਨ ਕਰ ਦਿੱਤਾ। ਗੁਰੂ ਜੀ ਬਚਪਨ ਤੋਂ ਹੀ ਬੜੀ ਗੰਭੀਰ ਬਿਰਤੀ ਵਾਲੇ ਸਨ। ਉਹ ਹਰ ਚੀਜ਼ ਨੂੰ ਬੜੇ ਗਹੁ ਨਾਲ ਤੱਕਦੇ ਸਨ। ਸੱਤ ਸਾਲ ਦੀ ਉਮਰ ਵਿਚ ਉਨ੍ਹਾਂ ਨੇ ਪਾਂਧੇ ਨੂੰ ਜੋ ਪਟੀ ਲਿਖ ਕੇ ਸੁਣਾਈ ਉਹ ਸੁਣ ਕੇ ਪਾਂਧਾ ਹੀ ਗੁਰੂ ਜੀ ਦਾ ਸ਼ਗਿਰਦ ਬਣ ਗਿਆ। ਇਹ ਪਟੀ ਸਿਰਲੇਖ ਦੀ ਬਾਣੀ ਆਸਾ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਪਾਂਧੇ ਨੂੰ ਗੁਰੂ ਜੀ ਨੇ ਦੱਸਿਆ ਕਿ ਪੜ੍ਹਾਈ ਦਾ ਮਨੋਰਥ ਇਹ ਹੋਣਾ ਚਾਹੀਦਾ ਹੈ ਕਿ ਮਨੁੱਖ ਆਪਣੇ ਸਿਰੋਂ ਕਰਮਾਂ ਦਾ ਲੇਖਾ ਮੁਕਾਉਣ ਦੇ ਯੋਗ ਹੋ ਸਕੇ। ਪਟੀ ਬਾਣੀ ਦੀ ਰਹਾਉ ਦੀ ਪੰਕਤੀ ਵਿਚ ਫੁਰਮਾਇਆ ਹੈ:

*ਮਨ ਕਾਹੇ ਭੂਲੇ ਮੂੜ ਮਨਾ॥ ਜਬ ਲੇਖਾ ਦੇਵਹਿ ਬੀਰਾ ਤਉ ਪੜਿਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਪੜ੍ਹਾਈ ਨਿਰ੍ਹਾ ਅੱਖਰੀ ਗਿਆਨ ਹਾਸਲ ਕਰਨਾ ਹੀ ਨਹੀਂ ਸਗੋਂ ਇਨ੍ਹਾਂ ਅੱਖਰਾਂ ਦੇ ਭਾਵ ਦੇ ਰਹੱਸ ਨੂੰ ਸਮਝਣਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ:

*ਙੰਙੈ ਙਿਆਨੁ ਬੁਝੈ ਜੇ ਕੋਈ ਪੜਿਆ ਪੰਡਿਤੁ ਸੋਈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਗੁਰੂ ਜੀ ਨੇ ਸੰਸਕ੍ਰਿਤ ਦਾ ਗਿਆਨ ਪੰਡਿਤ ਬ੍ਰਿਜ ਲਾਲ ਸ਼ਾਸਤਰੀ ਤੋਂ ਪ੍ਰਾਪਤ ਕੀਤਾ। ਅਰਬੀ ਅਤੇ ਫ਼ਾਰਸੀ ਦੀ ਪੜ੍ਹਾਈ ਮੌਲਵੀ ਰੁਕਨਦੀਨ ਪਾਸੋਂ ਸਿੱਖੀ।

੯ ਸਾਲ ਦੀ ਉਮਰ ਵਿਚ ਗੁਰੂ ਜੀ ਦੇ ਕੁਲ ਪ੍ਰੋਹਿਤ ਪੰਡਿਤ ਹਰਿਦਿਆਲ ਨੇ ਗੁਰੂ ਜੀ ਨੂੰ ਜਨੇਊ ਪਵਾ ਕੇ ਹਿੰਦੂ ਧਰਮ ਵਿਚ ਲਿਆਉਣ ਦਾ ਯਤਨ ਕੀਤਾ। ਉਸ ਸਮੇਂ ਮਹਿਤਾ ਕਾਲੂ ਜੀ ਦੇ ਬਹੁਤ ਸਾਰੇ ਸਾਕ-ਸਨਬੰਧੀ ਅਤੇ ਸੱਜਣ-ਮਿੱਤਰ ਉੱਥੇ ਇਕੱਤਰ ਹੋਏ ਸਨ। ਜਦ ਗੁਰੂ ਜੀ ਨੂੰ ਜਨੇਊ ਪਾਉਣ ਲੱਗੇ ਤਾਂ, ਗੁਰੂ ਜੀ ਨੇ ਪੰਡਿਤ ਹਰਿਦਿਆਲ ਨੂੰ ਜਨੇਊ ਪਾਉਣ ਤੋਂ ਮਨ੍ਹਾ ਕਰ ਦਿੱਤਾ। ਗੁਰੂ ਜੀ ਵੱਲੋਂ ਇਹ ਨਿਰਾ ਜਨੇਊ ਪਾਉਣ ਤੋਂ ਇਨਕਾਰੀ ਹੋਣਾ ਨਹੀਂ ਸੀ, ਸਗੋਂ ਇਹ ਉਸ ਧਰਮ ਵਿਚ ਪ੍ਰਵੇਸ਼ ਕਰਨ ਤੋਂ ਇਨਕਾਰੀ ਹੋਣਾ ਸੀ ਜਿਸ ਧਰਮ ਵਿਚ ਪ੍ਰਵੇਸ਼ ਕਰਨ ਲਈ ਜਨੇਊ ਧਾਰਨ ਕਰਨਾ ਪੈਂਦਾ ਸੀ। ਗੁਰੂ ਜੀ ਨੇ ਪੰਡਿਤ ਨੂੰ ਕਿਹਾ ਕਿ ਤੇਰੇ ਪਾਸ ਕੋਈ ਐਸਾ ਜਨੇਊ ਹੈ ਜਿਸ ਦੇ ਇਹ ਗੁਣ ਹੋਣ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਭਾਵ ਜਿਹੜਾ ਜਨੇਊ ਮਨੁੱਖ ਨੂੰ ਦਇਆਵਾਨ ਸੰਤੋਖੀ ਅਤੇ ਜਤ-ਸਤ ਦਾ ਧਾਰਨੀ ਬਣਾਵੇ, ਮੈਂ ਉਹ ਪਹਿਨਣ ਲਈ ਤਿਆਰ ਹਾਂ। ਪਰ ਇਹ ਚਾਰ ਕੌਡੀਆਂ

ਨਾਲ ਖਰੀਦੇ ਧਾਗੇ ਦਾ ਜਨੇਊ ਮੈਂ ਪਹਿਨਣ ਲਈ ਤਿਆਰ ਨਹੀਂ:

*ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ॥*
*ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ॥*
*ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੪੭੧)*

ਇਹ ਜਨੇਊ ਮੈਲਾ ਅਤੇ ਬੋਦਾ ਹੋ ਕੇ ਟੁੱਟ ਜਾਵੇਗਾ। (ਹੇ ਪੰਡਿਤ!) ਜੇ ਤੇਰੇ ਪਾਸ ਸਦਾਚਾਰੀ ਗੁਣਾਂ ਦਾ ਕੋਈ ਜਨੇਊ ਹੈ ਤਾਂ ਉਹ ਮੈਂ ਧਾਰਨ ਕਰਨ ਲਈ ਤਿਆਰ ਹਾਂ। ਅਜਿਹਾ ਜਨੇਊ ਕਦੇ ਟੁੱਟਦਾ ਨਹੀਂ:

*ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜੀਵਨ ਬਿਰਤਾਂਤ ਦੱਸਣ ਵਾਲਿਆਂ ਵੱਲੋਂ ਗੁਰੂ ਜੀ ਨੂੰ ਇਸ ਤਰ੍ਹਾਂ ਬਿਆਨਿਆ ਜਾਂਦਾ ਹੈ ਜਿਵੇਂ ਉਹ ਦੁਨੀਆਦਾਰੀ ਦੇ ਪੱਖੋਂ ਹਰ ਤਰ੍ਹਾਂ ਅਯੋਗ ਸਨ। ਗੁਰੂ ਜੀ ਨੂੰ ਮੱਝਾਂ ਚਾਰਨ ਲਈ ਭੇਜਿਆ ਗਿਆ ਸੀ। ਉਹ ਸਮਾਧੀ ਸਥਿਤ ਹੋ ਗਏ। ਮੱਝਾਂ ਨੇ ਲੋਕਾਂ ਦੀ ਫ਼ਸਲ ਉਜਾੜ ਦਿੱਤੀ। ਗੁਰੂ ਜੀ ਨੂੰ ੨੦ ਰੁਪਏ ਦੇ ਕੇ ਸੱਚਾ ਸੌਦਾ ਕਰਨ ਲਈ ਭੇਜਿਆ ਗਿਆ। ਉਹ ਉਸ ਪੈਸੇ ਦਾ ਰਾਸ਼ਨ ਖਰੀਦ ਕੇ ਭੁੱਖੇ ਸਾਧੂਆਂ ਨੂੰ ਭੋਜਨ ਛਕਾ ਆਏ। ਗੁਰੂ ਜੀ ਨੂੰ ਭਾਈ ਜੈ ਰਾਮ ਕੋਲ ਸੁਲਤਾਨਪੁਰ ਲੋਧੀ ਦੇ ਨਵਾਬ ਦੇ ਮੋਦੀ ਬਣਾਇਆ ਗਿਆ। ਜਿੱਥੇ ਉਹ ਲੋੜਵੰਦਾਂ ਨੂੰ "ਤੇਰਾਂ ਤੇਰਾਂ" ਆਖ ਕੇ ਬੇ-ਹਿਸਾਬਾ ਸੌਦਾ ਤੋਲਦੇ ਰਹੇ। ਅੰਤ ਗੁਰੂ ਜੀ ਨੇ ਮੋਦੀ ਖਾਨਾ ਵੀ ਤਿਆਗ ਦਿੱਤਾ। ਇਨ੍ਹਾਂ ਸਾਰੀਆਂ ਕਥਾ-ਕਹਾਣੀਆਂ ਦਾ ਸਾਰ ਇਹ ਨਹੀਂ ਕਿ ਗੁਰੂ ਜੀ ਸੰਸਾਰੀ ਕਾਰ-ਵਿਹਾਰ ਵਿਚ ਅਸਫਲ ਰਹੇ; ਪਰ ਸੱਚਾਈ ਇਹ ਹੈ ਕਿ ਗੁਰੂ ਜੀ ਇਸ ਸੰਸਾਰ ਵਿਚ ਕਿਸੇ ਮਹਾਨ ਕਾਰਜ ਦੀ ਪੂਰਤੀ ਲਈ ਆਏ ਸਨ। ਉਨ੍ਹਾਂ ਦਾ ਦੁਨੀਆਦਾਰਾਂ ਨਾਲੋਂ ਵੱਖਰਾ ਮਾਰਗ ਸੀ। ਗੁਰੂ ਜੀ ਵੇਈਂ ਨਦੀ ਵਿਚ ਚੁੱਭੀ ਮਾਰ ਕੇ ਤਿੰਨ ਦਿਨ ਅਲੋਪ ਰਹੇ। ਉਹ ਅਕਾਲ ਪੁਰਖ ਦੀ ਹਜੂਰੀ ਵਿਚ ਸੱਚਖੰਡ ਪੁੱਜੇ। ਭਾਈ ਗੁਰਦਾਸ ਜੀ ਦਾ ਕਥਨ ਹੈ- *ਬਾਬਾ ਪੈਧਾ ਸਚਿ ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।* ਸੰਸਾਰ ਵੈਰ-ਵਿਰੋਧ, ਈਰਖਾ, ਦਵੈਸ਼ ਕ੍ਰੋਧ ਅਤੇ ਹੰਕਾਰ ਦੀ ਅੱਗ ਵਿਚ ਸੜ ਰਿਹਾ ਸੀ। ਗੁਰੂ ਜੀ ਨੇ ਨਾਮ ਬਾਣੀ ਅੰਮ੍ਰਿਤ ਦੇ ਛਿੱਟੇ ਮਾਰ ਕੇ ਇਸ ਸੜ ਬਲ ਰਹੀ ਲੋਕਾਈ ਦਾ ਕਲਿਆਣ ਕਰਨਾ ਸੀ। ਜਿਸ ਕਰਕੇ ਅਕਾਲ ਪੁਰਖ ਦੀ ਇੱਛਾ ਅਨੁਸਾਰ ਗੁਰੂ ਜੀ ਨੇ ਇਨ੍ਹਾਂ ਛੋਟੇ-ਮੋਟੇ ਕਾਰਜਾਂ ਨਾਲ ਆਪਣੇ ਆਪ ਨੂੰ ਨਾ ਬੰਨ੍ਹਿਆ, ਸਗੋਂ ਉਨ੍ਹਾਂ ਨੇ ਸਾਰੀ ਦੁਨੀਆ ਦੇ ਕਲਿਆਣ ਦਾ ਕਾਰਜ ਅਰੰਭਿਆ। ਭਾਈ ਗੁਰਦਾਸ ਜੀ ਲਿਖਦੇ ਹਨ:- *ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ। ਬਾਝੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।* ਵੇਈਂ ਨਦੀ ਵਿੱਚੋਂ ਬਾਹਰ ਆ ਕੇ ਗੁਰੂ ਜੀ ਨੇ ਕਿਹਾ, "ਨਾ ਕੋ ਹਿੰਦੂ ਨਾ ਮੁਸਲਮਾਨ" ਗੁਰੂ ਜੀ ਦੇ ਇਨ੍ਹਾਂ ਸ਼ਬਦਾਂ ਦੀ ਦੋ ਤਰ੍ਹਾਂ ਵਿਆਖਿਆ ਕੀਤੀ ਜਾਂਦੀ ਹੈ। ਪਹਿਲੀ ਇਹ ਗੁਰੂ ਜੀ ਦੇ ਵਿਚਾਰ ਅਨੁਸਾਰ ਇੱਥੇ ਨਾ ਕੋਈ ਸੱਚਾ ਹਿੰਦੂ ਸੀ ਅਤੇ ਨਾ ਕੋਈ ਸੱਚਾ ਮੁਸਲਮਾਨ। ਦੂਜੀ ਇਹ ਹੈ ਕਿ ਸਾਰੀ ਮਨੁੱਖ ਜਾਤੀ ਨੂੰ ਹਿੰਦੂ ਮੁਸਲਮਾਨ ਦੇ ਨਾਂ 'ਤੇ ਵੰਡਣਾ

ਯੋਗ ਨਹੀਂ। ਸਾਰੇ ਮਨੁੱਖ ਭਾਈ ਹਨ। ਰੰਗ, ਨਸਲ, ਜਾਤ, ਗੋਤ ਅਤੇ ਆਪਣੇ-ਪਰਾਏ ਆਦਿ ਦੇ ਵੰਡ-ਵਖਰੇਵੇਂ ਰੱਬੀ ਇੱਛਾ ਦੇ ਅਨੁਕੂਲ ਨਹੀਂ ਹਨ। ਹਿੰਦੂ ਸਮਾਜ ਵਿਚ ਊਚ-ਨੀਚ ਦਾ ਵਿਤਕਰਾ ਸੀ। ਨੀਵੀਆਂ ਜਾਤਾਂ ਦੇ ਲੋਕਾਂ ਨੂੰ ਨਾ ਧਰਮ-ਕਰਮ ਦਾ ਕੋਈ ਅਧਿਕਾਰ ਸੀ ਅਤੇ ਨਾਂ ਹੀ ਉਹ ਵਿੱਦਿਆ ਪੜ੍ਹਨ ਦਾ ਅਧਿਕਾਰ ਰੱਖਦੇ ਸਨ। ਨੀਵੀਆਂ ਜਾਤਾਂ ਦੇ ਲੋਕਾਂ ਦੀ ਉਸ ਸਮੇਂ ਹਿੰਦੂ ਸਮਾਜ ਵਿਚ ਜੋ ਦਰਦਨਾਕ ਦੁਰਦਸ਼ਾ ਸੀ, ਉਸ ਦੀ ਜਾਣਕਾਰੀ ਸਾਨੂੰ ਡਾ. ਇਕਬਾਲ ਦੇ ਇਨ੍ਹਾਂ ਸ਼ਬਦਾਂ ਤੋਂ ਪ੍ਰਾਪਤ ਹੋ ਸਕਦੀ ਹੈ:

*ਆਹ! ਸ਼ੂਦਰ ਕੇ ਲੀਏ ਹਿੰਦੋਸਤਾਂ ਗਮ ਖਾਨਾ ਥਾ।*
*ਦਰਦੇ ਇਨਸਾਨੀ ਸੇ ਉਸ ਬਸਤੀ ਕਾ ਦਿਲ ਬੇਗਾਨਾ ਹੈ...*
*ਫਿਰ ਉਠੀ ਆਖਰ ਸਦਾ ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦੇ ਕਾਮਲ ਨੇ ਜਗਾਇਆ ਖ਼ਵਾਬ ਸੇ।*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬ੍ਰਾਹਮਣ ਦੁਆਰਾ ਪ੍ਰਚਾਰੀ ਵਰਨ ਵਿਵਸਥਾ ਅਤੇ ਜਾਤੀ ਵਿਧਾਨ ਦਾ ਕਰੜੇ ਸ਼ਬਦਾਂ ਵਿਚ ਵਿਰੋਧ ਕੀਤਾ ਅਤੇ ਫੁਰਮਾਇਆ ਕਿ ਸਾਰੇ ਮਨੁੱਖਾਂ ਵਿੱਚ ਇੱਕ ਰੱਬ ਦੀ ਜੋਤ ਵਿਆਪਕ ਹੈ। ਇਸ ਲਈ ਇੱਥੇ ਨਾ ਕੋਈ ਉੱਚੀ ਜਾਤ ਦਾ ਹੈ ਅਤੇ ਨਾ ਕੋਈ ਨੀਵੀਂ ਜਾਤ ਦਾ, ਇਸ ਜਾਤ-ਪਾਤ ਦੇ ਵਿਸ਼ਵਾਸ ਦਾ ਰੱਬੀ ਦਰਗਾਹ ਵਿਚ ਕੋਈ ਮੁੱਲ ਨਹੀਂ। ਗੁਰੂ ਜੀ ਦਾ ਫੁਰਮਾਨ ਹੈ:

*ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੯)*

ਉੱਚੀਆਂ ਜਾਤਾਂ ਦੇ ਝੂਠੇ ਹੰਕਾਰ ਨੂੰ ਤੋੜਨ ਵਾਸਤੇ ਗੁਰੂ ਜੀ ਨੇ ਆਪਣੇ ਆਪ ਨੂੰ ਅਖੌਤੀ ਨੀਵੀਆਂ ਜਾਤੀਆਂ ਦੇ ਨਾਲ ਦਸਦਿਆਂ ਫੁਰਮਾਇਆ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫)*

ਨੀਵੀਂ ਜਾਤ ਉਨ੍ਹਾਂ ਦੀ ਸਮਝਣੀ ਚਾਹੀਦੀ ਹੈ ਜਿਹੜੇ ਰੱਬੀ ਰਾਹ ਤੋਂ ਭਟਕ ਕੇ ਨੀਚ ਕਰਮ ਕਰਦੇ ਹਨ ਜਾਂ ਜਿਹੜੇ ਪਰਮਾਤਮਾ ਨੂੰ ਭੁਲਾ ਕੇ ਇਸ ਸੰਸਾਰ ਵਿਚ ਜੀਵਨ ਗੁਜ਼ਾਰਦੇ ਹਨ:

*ਖਸਮੁ ਵਿਸਾਰਹਿ ਤੇ ਕਮਜਾਤਿ॥ ਨਾਨਕ ਨਾਵੈ ਬਾਝੁ ਸਨਾਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦)*

ਗੁਰੂ ਜੀ ਦਾ ਹੋਰ ਫੁਰਮਾਨ ਹੈ:

*ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥*
*ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩੦)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਇੱਥੇ ਲੋਧੀ ਵੰਸ਼ ਦੇ ਰਾਜੇ ਰਾਜ ਕਰਦੇ ਸਨ। ਰਾਜ ਪ੍ਰਬੰਧ ਵਿਚ ਭ੍ਰਿਸ਼ਟਾਚਾਰ ਦਾ ਬੋਲਬਾਲਾ ਸੀ। ਰਾਜੇ ਜਾਲਮ ਅਤੇ ਅਨਿਆਈ

ਸਨ। ਅਦਾਲਤਾਂ ਵਿਚ ਲੋਕਾਂ ਨੂੰ ਕਿਧਰੇ ਇਨਸਾਫ ਨਹੀਂ ਮਿਲਦਾ ਸੀ। ਇਸਲਾਮੀ ਸ਼ਰ੍ਹਾ ਅਨੁਸਾਰ ਆਮ ਲੋਕਾਂ ਦੇ ਮੁਕੱਦਮਿਆਂ ਦਾ ਫੈਸਲਾ ਕਰਾਉਣ ਦੀ ਜ਼ਿੰਮੇਵਾਰੀ ਕਾਜ਼ੀ ਲੋਕਾਂ ਦੀ ਸੀ। ਪਰ ਉਹ ਇੰਨੇ ਭ੍ਰਿਸ਼ਟ ਅਤੇ ਬੇਈਮਾਨ ਬਣ ਚੁੱਕੇ ਸਨ ਕਿ ਉਨ੍ਹਾਂ ਦੇ ਇਨਸਾਫ ਦੀ ਤੱਕੜੀ ਚਾਂਦੀ ਦੀ ਜੁੱਤੀ ਨਾਲ ਡੋਲਦੀ ਰਹਿੰਦੀ ਸੀ। ਇੱਥੋਂ ਦਾ ਸਮਾਜ ਵਧੇਰੇ ਕਰਕੇ ਹਿੰਦੂ ਅਤੇ ਇਸਲਾਮ ਦੋ ਧਰਮਾਂ ਨੂੰ ਮੰਨਣ ਵਾਲਾ ਸੀ। ਉੱਤਰੀ ਭਾਰਤ ਵਿਚ ਕੁਝ ਪ੍ਰਭਾਵ ਸਿੱਧਾਂ ਅਤੇ ਜੋਗੀਆਂ ਦਾ ਵੀ ਸੀ। ਹਿੰਦੂ ਅਤੇ ਮੁਸਲਮਾਨ ਦਾ ਸਿਰ-ਵੱਢਵਾਂ ਵੈਰ ਸੀ:

*ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਣਿ ਮਉਲਾਣੇ। (ਵਾਰ ੧:੨੧)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਖਿਆ ਕਿ ਇਨ੍ਹਾਂ ਦੇ ਸਾਰੇ ਧਾਰਮਿਕ ਆਗੂ ਹੀ ਧਰਮ ਦੇ ਰਾਹ 'ਤੇ ਲੋਕਾਂ ਨੂੰ ਕੁਰਾਹੇ ਪਾ ਰਹੇ ਸਨ। ਇਨ੍ਹਾਂ ਤਿੰਨਾਂ ਦੇ ਸੰਬੰਧ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਨ ਕੀਤਾ:

*ਕਾਦੀ ਕੂੜੁ ਬੋਲਿ ਮਲੁ ਖਾਇ॥*
*ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥*
*ਤੀਨੇ ਓਜਾੜੇ ਕਾ ਬੰਧੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ ੬੬੨)*

ਕਾਜ਼ੀ ਅਦਾਲਤਾਂ ਵਿਚ ਝੂਠ ਬੋਲ-ਬੋਲ ਕੇ ਹਰਾਮ ਦੀ ਖੱਟੀ ਖਾਂਦਾ ਹੈ। ਬ੍ਰਾਹਮਣ ਸੱਚ ਪਵਿੱਤਰਤਾ ਕਾਇਮ ਰੱਖਣ ਲਈ ਇਸ਼ਨਾਨ ਵੀ ਕਰਦਾ ਹੈ ਅਤੇ ਨਾਲ ਪਰਾਇਆ ਹੱਕ ਖਾ ਕੇ ਆਪਣਾ ਪੇਟ ਪਾਲਦਾ ਹੈ। ਜੋਗੀ ਕੁਰਾਹੇ ਪਏ ਹੋਏ ਹਨ। ਉਨ੍ਹਾਂ ਨੂੰ ਰੱਬ ਨਾਲ ਜੁੜਨ ਦੀ ਸਮਝ ਹੀ ਨਹੀਂ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਨ੍ਹਾਂ ਤਿੰਨਾਂ ਦੇ ਸੰਬੰਧ ਇਹ ਫਤਵਾ ਸੀ। ਗੁਰੂ ਜੀ ਨੇ ਆਪਣੀਆਂ ਤਿੰਨ ਉਦਾਸੀਆਂ ਸਮੇਂ ਦੂਰ-ਦੂਰ ਤਕ ਸਫਰ ਕੀਤਾ ਅਤੇ ਲੋਕਾਂ ਦੀ ਨਿਘਰੀ ਹੋਈ ਧਾਰਮਿਕ ਦਸ਼ਾ ਨੂੰ ਆਪਣੀ ਅੱਖੀਂ ਡਿੱਠਾ। ਗੁਰੂ ਜੀ ਨੇ ਆਪਣੀਆਂ ਉਦਾਸੀਆਂ ਦਾ ਮਨੋਰਥ ਇਹ ਦੱਸਿਆ ਹੈ ਕਿ ਮੈਂ ਗੁਰਮੁਖਾਂ ਦੀ ਖੋਜ ਕਰਨ ਲਈ ਉਦਾਸੀ ਬਾਣਾ ਧਾਰਨ ਕੀਤਾ ਹੈ ਅਤੇ ਮੈਂ ਸੱਚ ਦਾ ਵਪਾਰੀ ਹਾਂ:

*ਗੁਰਮੁਖਿ ਖੋਜਤ ਭਏ ਉਦਾਸੀ॥ ਦਰਸਨ ਕੈ ਤਾਈ ਭੇਖ ਨਿਵਾਸੀ॥*
*ਸਾਚ ਵਖਰ ਕੇ ਹਮ ਵਣਜਾਰੇ॥ ਨਾਨਕ ਗੁਰਮੁਖਿ ਉਤਰਸਿ ਪਾਰੇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੯)*

ਇਨ੍ਹਾਂ ਉਦਾਸੀਆਂ ਤੋਂ ਬਾਅਦ ਗੁਰੂ ਜੀ ਨੇ ਆਪਣਾ ਭੇਖ ਉਤਾਰ ਕੇ ਮੁੜ ਸੰਸਾਰੀ ਜੀਵਨ ਅਰੰਭ ਕਰ ਦਿੱਤਾ। ਜੋਗੀਆਂ ਨੇ ਗੁਰੂ ਜੀ ਨੂੰ ਪੁੱਛਿਆ ਕਿ ਤੁਸਾਂ ਪਹਿਲਾਂ ਸਾਧੂਆਂ ਵਾਲਾ ਭੇਖ ਬਣਾ ਕੇ ਮੁੜ ਇਸ ਭੇਖ ਨੂੰ ਤਿਆਗ ਦਿੱਤਾ ਹੈ। ਤੁਸਾਂ ਸਾਧੂ ਭੇਖ ਦਾ ਨਿਰਾਦਰ ਕੀਤਾ ਹੈ। ਦੁੱਧ ਵਿਚ ਕਾਂਜੀ ਘੋਲੀ ਹੈ। ਸ੍ਰੀ ਗੁਰੂ ਨਾਨਕ

ਦੇਵ ਜੀ ਨੇ ਭੰਗਰ ਨਾਥ ਜੋਗੀ ਨੂੰ ਉੱਤਰ ਦਿੱਤਾ ਕਿ ਤੈਨੂੰ ਸਿੱਖਿਆ ਦੇਣ ਵਾਲਾ ਤੇਰਾ ਗੁਰੂ ਬੇ-ਸਮਝ ਸੀ। ਉਸ ਨੇ ਤੇਰੇ ਸਰੀਰ ਰੂਪੀ ਭਾਂਡੇ ਨੂੰ ਸਵੱਛ ਕਰਨ ਦੀ ਤੈਨੂੰ ਜਾਚ ਨਹੀਂ ਸਿਖਾਈ:

*ਨਾਨਕ ਆਖੇ ਭੰਗਰਿਨਾਥ ਤੇਰੀ ਮਾਉ ਕੁਚਜੀ ਆਹੀ।*
*ਭਾਂਡਾ ਧੋਇ ਨ ਜਾਤਿਓਨੁ ਭਾਇ ਕੁਚਜੇ ਫੁਲੁ ਸੜਾਈ।*
*ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣਿ ਜਾਈ।*
*ਬਿਨੁ ਦਿਤੇ ਕਛੁ ਹਥਿ ਨਾ ਆਈ॥* *(ਵਾਰ ੧:੪੦)*

ਉਦਾਸੀਆਂ ਸਮੇਂ ਗੁਰੂ ਜੀ ਦਾ ਮੇਲ ਕਈ ਮੱਤ-ਮਤਾਂਤਰਾਂ ਦੇ ਸਿੱਧਾਂ, ਜੋਗੀਆਂ ਅਤੇ ਸਾਧੂ-ਸੰਤਾਂ ਨਾਲ ਹੋਇਆ। ਇਨ੍ਹਾਂ ਤੋਂ ਇਲਾਵਾ ਆਪਣੇ ਸਫਰਾਂ ਸਮੇਂ ਗੁਰੂ ਜੀ ਠੱਗਾਂ, ਰਾਕਸ਼ਾਂ, ਜਾਦੂਗਰਨੀਆਂ, ਜਾਂਗਲੀ ਲੋਕਾਂ ਅਤੇ ਕੋਹੜੀਆਂ ਨੂੰ ਵੀ ਮਿਲੇ। ਮਨੁੱਖ ਜਾਤੀ ਦੇ ਸਾਰੇ ਵਰਗਾਂ ਨੂੰ ਗੁਰੂ ਜੀ ਪਿਆਰ ਕਰਦੇ ਸਨ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਧਰਮ, ਜਾਤ-ਗੋਤ, ਰੰਗ ਨਸਲ ਆਦਿ ਦਾ ਕੋਈ ਵਿਤਕਰਾ ਨਹੀਂ ਸੀ। ਉਹ ਮੁਸਲਮਾਨਾਂ ਦੇ ਧਾਰਮਿਕ ਕੇਂਦਰ ਮੱਕੇ ਵੀ ਗਏ ਅਤੇ ਹਿੰਦੂਆਂ ਦੇ ਪ੍ਰਮੁੱਖ ਤੀਰਥ ਅਸਥਾਨਾਂ 'ਤੇ ਵੀ ਪੁੱਜੇ। ਇਹੋ ਕਾਰਨ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਕਿਹਾ ਜਾਂਦਾ ਹੈ:

*ਨਾਨਕ ਸ਼ਾਹ ਫਕੀਰ ਹਿੰਦੂ ਕਾ ਗੁਰੂ ਮੁਸਲਮਾਨ ਕਾ ਪੀਰ।*

ਗੁਰੂ ਜੀ ਨੇ ਉਨ੍ਹਾਂ ਮਨੁੱਖਾਂ ਨੂੰ ਚੰਗੇ ਕਿਹਾ ਜਿਨ੍ਹਾਂ ਦੀ ਪੱਤ ਰੱਬੀ ਦਰਗਾਹ ਵਿਚ ਰਹਿ ਆਉਂਦੀ ਹੈ। ਧਰਮ ਤੇ ਜਾਤ ਕਰਕੇ ਕੋਈ ਮਨੁੱਖ ਵੱਡਾ ਛੋਟਾ ਨਹੀਂ ਹੁੰਦਾ। ਜਿਵੇਂ ਕਿ ਗੁਰਬਾਣੀ ਵਿਚ ਸਤਿਗੁਰਾਂ ਨੇ ਫੁਰਮਾਇਆ:

*ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥*
*ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੯)*

ਜੋਤੀ ਜੋਤਿ ਸਮਾਉਣ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਨੂੰ ਵਿਰਾਸਤ ਨਹੀਂ ਬਣਾਇਆ, ਸਗੋਂ ਇਸ ਦਾ ਨਿਰਣਾ ਯੋਗਤਾ ਦੇ ਆਧਾਰ 'ਤੇ ਕੀਤਾ ਅਤੇ ਆਪਣੇ ਪ੍ਰੇਮੀ ਸਿੱਖ ਭਾਈ ਲਹਿਣਾ ਜੀ ਨੂੰ ਆਪਣੇ ਸਥਾਨ 'ਤੇ ਗੁਰੂ ਸਥਾਪਿਤ ਕੀਤਾ। ਸਿੱਖ ਧਰਮ ਸਾਰੀ ਮਨੁੱਖ ਜਾਤੀ ਦਾ ਸਰਬ-ਸਾਂਝਾ ਧਰਮ ਹੈ। ਹਰ ਰੋਜ ਸਿੱਖ ਇਹ ਅਰਦਾਸ ਕਰਦਾ ਹੈ- "ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।" ਨਾਮ ਜਪਣਾ, ਵੰਡ ਛਕਣਾ ਅਤੇ ਕਿਰਤ ਕਰਨੀ ਇਹ ਸਿੱਖੀ ਦੇ ਮਹਿਲ ਦੀਆਂ ਤਿੰਨ ਥੰਮੀਆਂ ਹਨ ਅਤੇ ਮਨੁੱਖ ਜਾਤੀ ਦੇ ਆਤਮਿਕ ਕਲਿਆਣ ਦਾ ਇਹ ਸਿੱਧਾ ਸਾਦਾ ਅਤੇ ਸਪੱਸ਼ਟ ਮਾਰਗ ਹੈ। ਇੱਥੇ *ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥* ਦੀ ਜੁਗਤੀ ਸਮਝਾਈ ਗਈ ਹੈ। ਆਓ! ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਅਸੀਂ ਵੀ ਆਪਣੇ ਕਲਿਆਣ ਲਈ ਉਨ੍ਹਾਂ ਦੇ ਪ੍ਰਚਾਰੇ ਧਰਮ ਮਾਰਗ ਦੇ ਪਾਂਧੀ ਬਣੀਏ। ■

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵਿਚ ਸਦਾਚਾਰਕ ਜੀਵਨ-ਜਾਚ

*-ਡਾ. ਸੁਰਿੰਦਰ ਸਿੰਘ ਕੈਥਲ**

'ਸਦਾਚਾਰ' ਮਨੁੱਖੀ ਜੀਵਨ ਨੂੰ ਆਤਮਿਕ ਤੇ ਅਧਿਆਤਮਿਕ ਪੱਧਰ 'ਤੇ ਉੱਚਾ-ਸੁੱਚਾ ਬਣਾਉਣ ਲਈ ਇੱਕ ਪਵਿੱਤਰ ਜੀਵਨ-ਜਾਚ ਦਾ ਨਾਮ ਹੈ। ਇਸੇ ਕਰਕੇ ਦੁਨੀਆ ਦੇ ਸਭ ਧਰਮਾਂ ਵਿਚ ਸਦਾਚਾਰ ਨੂੰ ਮਹੱਤਵਪੂਰਨ ਸਥਾਨ ਹਾਸਲ ਹੈ। ਹਰੇਕ ਧਰਮ ਵਿਚ ਮਨੁੱਖ ਨੂੰ ਸਦਾਚਾਰਕ ਮੁੱਲ ਅਪਨਾਉਣ ਲਈ ਵਿਸ਼ੇਸ਼ ਬਲ ਦਿੱਤਾ ਗਿਆ ਹੈ। ਕਈ ਵਾਰ ਅਸੀਂ ਧਰਮ ਨੂੰ ਵੀ ਸਦਾਚਾਰਕ ਨਿਯਮਾਂ ਦੇ ਅਰਥਾਂ ਵਿਚ ਜਾਣਦੇ ਤੇ ਪਛਾਣਦੇ ਹਾਂ। ਸਦਾਚਾਰ ਦਾ ਸੰਬੰਧ ਮਨੁੱਖ ਦੀ ਵਿਵਹਾਰਕ ਜ਼ਿੰਦਗੀ ਨਾਲ ਅੰਤਰ-ਸੰਬੰਧਿਤ ਹੈ ਅਤੇ ਇਨ੍ਹਾਂ ਮੁੱਲਾਂ ਰਾਹੀਂ ਹੀ ਅਸੀਂ ਕਿਸੇ ਮਨੁੱਖ ਦੀ ਸ਼ਖ਼ਸੀਅਤ ਦਾ ਲੇਖਾ-ਜੋਖਾ ਕਰਦੇ ਹਾਂ। ਕੋਈ ਵੀ ਧਰਮ ਆਪਣੇ ਸਦਾਚਾਰਕ ਮੁੱਲਾਂ ਤੋਂ ਬਗੈਰ ਹੋਂਦ ਵਿਚ ਨਹੀਂ ਰਹਿ ਸਕਦਾ ਤੇ ਇਹ ਮੁੱਲ ਧਰਮ ਦੀ ਬਾਹਰੀ ਤੇ ਅੰਦਰੂਨੀ ਪਛਾਣ ਦਾ ਇੱਕ ਮਹੱਤਵਪੂਰਨ ਅੰਗ ਹੁੰਦੇ ਹਨ।

ਗੁਰਬਾਣੀ ਦੇ ਪ੍ਰਮੁੱਖ ਸਰੋਕਾਰਾਂ ਵਿਚ ਸਦਾਚਾਰ ਜਾਂ ਨੈਤਿਕਤਾ ਨੂੰ ਮਹੱਤਵਪੂਰਨ ਸਥਾਨ ਹਾਸਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਦਾਚਾਰਕ ਜੀਵਨ ਦੀ ਜ਼ਰੂਰਤ ਨੂੰ 'ਜਪੁਜੀ ਸਾਹਿਬ' ਦੇ ਸ਼ੁਰੂ ਵਿਚ ਹੀ ਅੰਕਿਤ ਕਰ ਕੇ ਮਨੁੱਖ ਨੂੰ ਜ਼ਿੰਦਗੀ ਦੇ ਕੇਂਦਰੀ ਨੁਕਤੇ ਵੱਲ ਧਿਆਨ ਦੇਣ ਲਈ ਉਪਦੇਸ਼ ਦਿੱਤਾ ਹੈ। ਗੁਰੂ ਜੀ ਨੇ 'ਸਚਿਆਰ' ਮਨੁੱਖ ਦੀ ਪਰਿਭਾਸ਼ਾ ਦੱਸ ਕੇ ਜਪੁਜੀ ਸਾਹਿਬ ਦੀਆਂ ਪਉੜੀਆਂ ਵਿਚ ਇਸ ਦੀ ਵਿਚਾਰਧਾਰਕ ਵਿਆਖਿਆ ਕੀਤੀ ਹੈ:

*ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥*
*ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਗੁਰੂ ਸਾਹਿਬ ਦਾ ਸਚਿਆਰ ਦਾ ਸੰਕਲਪ ਮਨੁੱਖ ਦੇ ਅਧਿਆਤਮਿਕ ਲਕਸ਼ ਦੀ ਸਿਖਰਲੀ ਅਵਸਥਾ ਦਾ ਮਹੱਤਵਪੂਰਨ ਮਾਧਿਅਮ ਹੈ, ਜੋ ਗੁਰੂ ਸਾਹਿਬ ਦੇ ਗਾਵੀਐ, ਸੁਣੀਐ ਤੇ ਮੰਨੀਐ ਦੇ ਸਿਧਾਂਤ ਅਤੇ ਨਿਰਧਾਰਿਤ ਪੰਜ ਅਧਿਆਤਮਿਕ ਖੰਡਾਂ ਰਾਹੀਂ ਨਿਰੂਪਤ ਹੁੰਦਾ ਹੈ। ਇਹੀ ਸਦਾਚਾਰ ਹੈ, ਨੈਤਿਕ-ਆਚਾਰ ਹੈ, ਜੋ ਬਾਕੀ ਗੁਰੂ ਸਾਹਿਬਾਨ ਨੇ ਆਪਣੀ ਪਵਿੱਤਰ ਬਾਣੀ ਰਾਹੀਂ ਮਨੁੱਖ ਦੇ ਮਨ ਨੂੰ ਸੰਚਾਰਿਤ ਕਰਨ ਲਈ ਉਪਦੇਸ਼ ਦੇ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਕੀਤਾ ਹੈ। ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਮਨੁੱਖ ਮਾਤਰ ਨੂੰ ਸਿੱਖੀ ਨੈਤਿਕ

**# ੧੨੮੧/੧੧, ਮਾਡਲ ਟਾਊਨ, ਅੰਬਾਲਾ ਰੋਡ, ਕੈਥਲ-੧੩੬੦੨੭; ਮੋ. ੯੪੧੬੦-੭੩੧੨੨*

ਆਚਾਰ ਗ੍ਰਹਿਣ ਕਰਨ ਲਈ ਪ੍ਰੇਰਨਾ ਦਿੰਦੀ ਹੈ ਅਤੇ ਉਸ ਨੂੰ ਸੰਤ-ਸਿਪਾਹੀ ਬਣਾ ਕੇ ਬੀਰਤਾ ਤੇ ਸ਼ਹਾਦਤ ਲਈ ਵੀ ਆਤਮਿਕ ਤੌਰ 'ਤੇ ਤਿਆਰ ਕਰਦੀ ਹੈ। ਇਸ ਤਰ੍ਹਾਂ ਗੁਰੂ ਸਾਹਿਬ ਦੀ ਬਾਣੀ ਇਕ ਅਜਿਹੇ 'ਆਦਰਸ਼ਕ ਮਨੁੱਖ' ਦੀ ਸਿਰਜਣਾ ਕਰਦੀ ਹੈ, ਜੋ *'ਸੁਖ ਦੁਖੁ ਦੋਨੋ ਸਮ ਕਰਿ ਜਾਨੈ'* ਦੇ ਨਾਲ *'ਨਾਮੁ ਰਹਿਓ ਸਾਧੂ ਰਹਿਓ ਰਹਿਓ ਗੁਰੁ ਗੋਬਿੰਦੁ'* ਦਾ ਸੁਮੇਲ ਕਰ ਕੇ ਆਦਰਸ਼ਕ ਜੀਵਨ ਲਈ ਮਨੁੱਖ ਨੂੰ ਦ੍ਰਿੜ੍ਹਤਾ ਪ੍ਰਦਾਨ ਕਰਦੀ ਹੈ। ਇਹੋ ਆਦਰਸ਼ਕ ਜੀਵਨ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਸਚਿਆਰ' ਸੰਕਲਪ ਦਾ ਵਿਵਹਾਰਕ ਰੂਪ ਹੈ। ਇਸ ਤਰ੍ਹਾਂ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਦਾ ਵਿਸਥਾਰ ਸੰਸਾਰ ਦੀ ਨਾਸ਼ਮਾਨਤਾ ਤੋਂ ਲੈ ਕੇ ਮੁਕਤਿ-ਪੰਥ ਜਾਂ ਮੁਕਤ-ਜੀਵਨ ਦੀ ਪ੍ਰਾਪਤੀ ਤਕ ਫੈਲਿਆ ਹੋਇਆ ਹੈ। ਗੁਰੂ ਸਾਹਿਬ ਮਨੁੱਖ ਨੂੰ ਬਾਣੀ ਦੇ ਉਪਦੇਸ਼ ਰਾਹੀਂ ਸੰਕੇਤ ਕਰਦੇ ਹਨ:

*ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ॥*
*ਕਹੁ ਨਾਨਕ ਥਿਰੁ ਕਛੁ ਨਹੀ ਸੁਪਨੇ ਜਿਉ ਸੰਸਾਰੁ॥੫੦॥*
*ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥*
*ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥੫੧॥(ਸ੍ਰੀ ਗੁਰੂ ਗ੍ਰੰਥ ਸਾਹਿਬ,੧੪੨੯)*

ਤੇ ਫਿਰ ਮੁਕਤਿ ਪੰਥ ਕੀ ਹੈ? ਇਸ ਦੀ ਸੁੰਦਰ ਵਿਆਖਿਆ ਵੀ ਨਾਲ ਹੀ ਕੀਤੀ ਮਿਲਦੀ ਹੈ:

*- ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥*
*ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

*- ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯-੨੦)*

ਗੁਰੂ ਜੀ ਨੇ ਆਪਣੀ ਬਾਣੀ ਵਿਚ ਸਿੱਖੀ-ਨੈਤਿਕ-ਆਚਾਰ ਨੂੰ ਉੱਚਾ ਸਥਾਨ ਦਿੱਤਾ ਹੈ। ਇਹੋ ਨੈਤਿਕ ਆਚਾਰ ਹੀ ਮਨੁੱਖੀ ਜੀਵ ਦਾ ਅਧਿਆਤਮਿਕ ਸਫ਼ਰ ਹੈ। ਗੁਰੂ ਜੀ ਨੇ ਇਹ ਸੰਦੇਸ਼ ਦਿੱਤਾ ਹੈ ਕਿ ਇਸ ਸੰਸਾਰ ਦੇ ਸੀਮਿਤ ਸਫ਼ਰ ਵਿਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਮਾਇਆ, ਨਿੰਦਿਆ, ਪਰਾਈ ਇਸਤਰੀ, ਝੂਠੇ ਰਿਸ਼ਤੇ-ਨਾਤੇ ਸਭ ਸੰਸਾਰੀ ਰੂਪ ਹਨ ਤੇ ਇਨ੍ਹਾਂ ਰੂਪਾਂ ਦੇ ਸੱਚ ਨੂੰ ਜਾਣ ਕੇ ਮਨੁੱਖੀ ਜੀਵ ਨਾਮ ਸਿਮਰਨ ਰਾਹੀਂ ਜੀਵਨ ਮੁਕਤਿ ਦੀ ਉਚ ਅਵਸਥਾ ਗ੍ਰਹਿਣ ਕਰਦਾ ਹੈ। ਪਰ ਇਸ ਪਦਵੀ 'ਤੇ ਪੁੱਜਣ ਲਈ ਗੁਰੂ ਜੀ ਬਾਣੀ ਰਾਹੀਂ ਸੰਸਾਰ ਦੀ ਨਾਸ਼ਵੰਤ ਅਵਸਥਾ ਤੋਂ ਮਨੁੱਖੀ ਜੀਵ ਨੂੰ ਸੁਚੇਤ ਕਰਦੇ ਹਨ:

*- ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

*– ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ॥*
*ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

ਗੁਰੂ ਜੀ ਨੇ ਸਮੁੱਚੇ ਜਗਤ ਦੀ ਨਾਸ਼ਮਾਨਤਾ ਦਾ ਉਪਦੇਸ਼ ਵਾਰ-ਵਾਰ ਦੇ ਕੇ ਮਨੁੱਖੀ ਜੀਵ ਨੂੰ ਆਤਮਿਕ ਸਫ਼ਰ ਲਈ ਪ੍ਰੇਰਨਾ ਦਿੱਤੀ ਹੈ। ਉਨ੍ਹਾਂ ਨੇ 'ਮਨੁੱਖੀ ਹੋਂਦ' ਦੀ ਪਰਿਭਾਸ਼ਾ ਦੇ ਕੇ ਉਸ ਦੀ ਵਿਸਤ੍ਰਿਤ ਵਿਆਖਿਆ ਕੀਤੀ ਹੈ ਕਿ ਇਸ ਦਿਸਦੇ ਸੰਸਾਰ ਵਿਚ 'ਮਨੁੱਖੀ ਹੋਂਦ' ਮਨੁੱਖ ਦੀ ਸਰਬਸ੍ਰੇਸ਼ਟ ਉੱਤਮ ਉਪਲੱਬਧੀ ਹੈ, ਜੋ ਉਸ ਨੂੰ ਚੌਰਾਸੀ ਲੱਖ ਜੂਨ ਤੋਂ ਬਾਅਦ ਪ੍ਰਾਪਤ ਹੋਈ ਹੈ। ਇਸ ਹੋਂਦ ਵਿਚ ਦੇਹ, ਆਤਮਾ ਤੇ ਮਨ ਦਾ ਸੁਮੇਲ ਹੈ, ਜਿਸ ਰਾਹੀਂ ਮਨੁੱਖ ਪਰਮਾਤਮਾ ਦਾ ਅਨੁਭਵ ਕਰ ਸਕਦਾ ਹੈ। ਪਰ ਸੰਸਾਰਿਕ ਵਸਤਾਂ, ਰਿਸ਼ਤੇ-ਨਾਤੇ ਤੇ ਵਾਸ਼ਨਾਵਾਂ ਮਨੁੱਖ ਨੂੰ ਜਨਮ ਤੋਂ ਹੀ ਆਪਣੇ ਅਸਲੇ ਤੋਂ ਦੂਰ ਕਰ ਦਿੰਦੀਆਂ ਹਨ। ਇਹ ਦੁਰਲਭ ਦੇਹ ਨਾਲ ਇਸ ਜਨਮ ਦੇ ਸੀਮਿਤ ਸਮੇਂ ਵਿਚ ਸਿਮਰਨ ਰਾਹੀਂ ਮਨੁੱਖ ਪ੍ਰਭੂ ਪਰਮਾਤਮਾ ਵਿਚ ਲੀਨ ਹੋ ਸਕਦਾ ਹੈ। ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਮਨੁੱਖਾ-ਦੇਹ ਦੀ ਉਤਮਤਾ ਤੇ ਉਸ ਦੇ ਅੰਤਮ ਲਕਸ਼ ਬਾਰੇ ਮਨੁੱਖ ਮਾਤਰ ਨੂੰ ਇਹੀ ਉਪਦੇਸ਼ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨)*

ਗੁਰੂ ਜੀ ਆਪਣੀ ਬਾਣੀ ਵਿਚ ਸਭ ਤੋਂ ਜ਼ਿਆਦਾ ਮਹੱਤਤਾ ਸੰਸਾਰ ਦੀ ਛਿਨਭੰਗਰਤਾ ਨੂੰ ਦਿੰਦੇ ਹਨ। ਮੁੱਖ ਕਾਰਨ ਇਹ ਹੈ ਕਿ ਮਨੁੱਖਾ ਜਨਮ ਵਾਰ-ਵਾਰ ਪ੍ਰਾਪਤ ਨਹੀਂ ਹੋਣਾ ਤੇ ਪ੍ਰਭੂ ਨੂੰ ਵੀ ਇਸੇ ਜਨਮ ਭਾਵ ਮਨੁੱਖਾ ਜਨਮ ਵਿਚ ਮਿਲਿਆ, ਪਛਾਣਿਆ ਤੇ ਅਨੁਭਵ ਕੀਤਾ ਜਾ ਸਕਦਾ ਹੈ। ਪਰ ਸੰਸਾਰ ਦੀ ਨਾਸ਼ਮਾਨਤਾ ਦੇ ਸੱਚ ਨੂੰ ਸਮਝ ਕੇ ਮਨ ਵਿਚ ਨਿਰਾਸ਼ਾਵਾਦ ਧਾਰਨ ਨਹੀਂ ਕਰਨਾ, ਸਗੋਂ ਇਸ ਸਚਾਈ ਨੂੰ ਮਨ ਵਿਚ ਵਸਾ ਕੇ ਆਤਮਿਕ ਤੌਰ 'ਤੇ ਉੱਚਾ ਉੱਠਣਾ ਹੈ। ਗੁਰੂ ਜੀ ਮਨੁੱਖੀ ਜੀਵ ਨੂੰ ਇਸ ਸੱਚ ਤੋਂ ਪ੍ਰੇਰਨਾ ਲੈ ਕੇ ਆਪਣੇ ਅੰਦਰ (ਆਤਮਾ) ਨੂੰ ਪ੍ਰਬਲ ਬਣਾਉਣ ਲਈ ਸੁਚੇਤ ਕਰਦੇ ਹਨ:

*– ਧਨੁ ਦਾਰਾ ਸੰਪਤਿ ਸਗਲ ਜਿਨਿ ਅਪੁਨੀ ਕਰਿ ਮਾਨਿ॥*
*ਇਨ ਮੈ ਕਛੁ ਸੰਗੀ ਨਹੀ ਨਾਨਕ ਸਾਚੀ ਜਾਨਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*
*– ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥*
*ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*
*– ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ॥*
*ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*
*– ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥*

*ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੯)*

ਜਗਤ ਦੀ ਨਾਸ਼ਮਾਨਤਾ ਦੇ ਸੱਚ ਨੂੰ ਆਪਣੇ ਅੰਦਰ ਵਸਾਉਣਾ ਆਤਮਿਕ ਸਫ਼ਰ ਦਾ ਪਹਿਲਾ ਪੜਾਅ ਹੈ। ਇਸ ਪ੍ਰਤੀਤੀ ਉਪਰੰਤ ਮਨੁੱਖ ਦੇ ਮਨ ਵਿਚ ਸੰਸਾਰਕ ਵਸਤਾਂ ਪ੍ਰਤੀ ਉਪਰਾਮਤਾ ਤੇ ਨਿਰਲੇਪਤਾ ਦੇ ਭਾਵ ਪੈਦਾ ਹੁੰਦੇ ਹਨ। ਗੁਰੂ ਸਾਹਿਬ ਸੰਸਾਰ ਦੀਆਂ ਨਕਾਰਾਤਮਕ ਰੁਚੀਆਂ ਤੇ ਬੁਰਾਈਆਂ ਤੋਂ ਬਚਣ ਲਈ ਮਨੁੱਖੀ ਮਨ ਨੂੰ ਵਾਰ ਵਾਰ ਵਰਜਦੇ ਹਨ:

*- ਮਨ ਰੇ ਕਹਾ ਭਇਓ ਤੈ ਬਉਰਾ॥*
*ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

*- ਪਾਪੀ ਹੀਐ ਮੈ ਕਾਮੁ ਬਸਾਇ॥*
*ਮਨੁ ਚੰਚਲੁ ਯਾ ਤੇ ਗਹਿਓ ਨ ਜਾਇ॥ਰਹਾਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੬)*

*- ਸਾਧੋ ਮਨ ਕਾ ਮਾਨੁ ਤਿਆਗਉ॥*
*ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ॥੧॥ਰਹਾਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੧੯)*

ਗੁਰੂ ਸਾਹਿਬ ਦੀ ਬਾਣੀ ਵਿਚ ਮਨ ਨੂੰ ਵਾਰ ਵਾਰ ਸੰਬੋਧਿਤ ਕੀਤਾ ਗਿਆ ਹੈ ਜਿਸ ਦਾ ਮੁੱਖ ਕਾਰਨ ਮਨ ਨੂੰ ਨਕਾਰਾਤਮਕ ਕਾਰਜਾਂ ਪ੍ਰਤੀ ਸੁਚੇਤ ਕਰ ਕੇ ਉਸ ਨੂੰ ਸਕਾਰਾਤਮਕ ਕਾਰਜਾਂ ਰਾਹੀਂ ਜਾਗ੍ਰਿਤ ਕਰਨਾ ਹੈ। ਇਸ ਸੰਬੋਧਨ ਵਿਚ ਵਰਜਣਾ ਵੀ ਹੈ, ਪ੍ਰੇਰਣਾ ਵੀ ਹੈ ਤੇ ਉਪਦੇਸ਼ ਵੀ। ਗੁਰੂ ਸਾਹਿਬ ਬਹੁਤ ਵੱਡੇ ਮਨੋਵਿਗਿਆਨੀ ਵੀ ਸਨ। ਮਨੁੱਖੀ ਮਨ ਦੀਆਂ ਅਨੇਕ ਪਰਤਾਂ (ਅਚੇਤ ਤੇ ਸੁਚੇਤ ਮਨ) ਬਾਰੇ ਗੁਰੂ ਜੀ ਨੂੰ ਡੂੰਘਾ ਗਿਆਨ ਸੀ। ਪਾਪਾਂ ਨਾਲ ਭਰੇ ਮਨ ’ਤੇ ਉਪਦੇਸ਼ਾਂ ਦਾ ਕੋਈ ਅਸਰ ਨਹੀਂ ਹੁੰਦਾ, ਮਨ ਦੀ ਤਿੱਖੀ ਤਲਵਾਰ ਨਾ ਬੁਰੇ ਕਰਮਾਂ ਤੋਂ ਬਾਜ ਆਉਂਦੀ ਹੈ ਤੇ ਨਾ ਜੁਲਮ ਕਰਨ ਤੋਂ ਰੁਕਦੀ ਹੈ। ਮਨ ਦੇ ਕਾਰਜਾਂ ਬਾਰੇ ਗੁਰੂ ਸਾਹਿਬ ਜੀ ਫੁਰਮਾਉਂਦੇ ਹਨ:

*- ਯਹ ਮਨੁ ਨੈਕ ਨ ਕਹਿਓ ਕਰੈ॥*
*ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੩੬)*

*- ਮਨੁ ਮਾਇਆ ਮੈ ਫਧਿ ਰਹਿਓ ਬਿਸਰਿਓ ਗੋਬਿੰਦ ਨਾਮੁ॥*
*ਕਹੁ ਨਾਨਕ ਬਿਨੁ ਹਰਿ ਭਜਨ ਜੀਵਨ ਕਉਨੇ ਕਾਮ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੪੨੮)*

ਇਹ ਮਨ ਦੀ ਅੰਧਕਾਰਮਈ ਅਵਸਥਾ ਹੈ, ਜੋ ਮਨੁੱਖ ਦੇ ਸੰਕਟ-ਗ੍ਰਸਤ ਮਨ ਵਿਚ ਅਨੇਕਾਂ ਬੁਰਾਈਆਂ ਨੂੰ ਜਨਮ ਦਿੰਦੀ ਹੈ। ਮਨ ਨੂੰ ਸੁਚੇਤ ਕਰ ਕੇ ਉਸ ਨੂੰ ਅੰਤਰੀਵੀ ਤੌਰ ’ਤੇ ਜਾਗ੍ਰਿਤ ਕਰਨਾ ਗੁਰੂ ਸਾਹਿਬ ਦਾ ਮੂਲ ਉਦੇਸ਼ ਸੀ ਤਾਂ ਕਿ ਉਸ ਵਿੱਚੋਂ ਜ਼ਮੀਰ ਦੀ ਅਵਾਜ਼ ਆ ਸਕੇ। ਪ੍ਰਕਾਸ਼ਮਈ ਮਨ ਫਿਰ ਸਦਾਚਾਰੀ ਜੀਵਨ ਦੇ

ਪੰਧ 'ਤੇ ਪੈ ਕੇ ਗੁਰੂ ਸਿਧਾਂਤਾਂ ਦਾ ਅਨੁਆਈ ਹੋ ਜਾਂਦਾ ਹੈ। ਨੈਤਿਕ ਮੁੱਲਾਂ ਨਾਲ ਉਸ ਦੇ ਮਨ ਦੀ ਮੈਲ ਧੋਤੀ ਜਾਂਦੀ ਹੈ।

ਜਿੱਥੇ ਅਚੇਤ ਰੂਪ ਵਿਚ ਮਨੁੱਖੀ ਜੀਵ ਕੋਲੋਂ ਕੋਈ ਬੁਰਾਈ ਵਾਲਾ ਕਾਰਜ ਜਾਂ ਉਸ ਦੇ ਮਨ ਵਿਚ ਅਚੇਤ ਰੂਪ ਵਿਚ ਕੋਈ ਪਾਪ ਕਰਨ ਲਈ ਰੁਚੀ ਜਨਮ ਲੈਂਦੀ ਹੈ, ਗੁਰੂ ਸਾਹਿਬ ਇਹੋ ਜਿਹੀ ਹਾਲਤ ਬਾਰੇ ਵੀ ਮਨੁੱਖੀ ਜੀਵ ਨੂੰ ਸੁਚੇਤ ਕਰਦੇ ਹਨ:

– *ਨਰ ਅਚੇਤ ਪਾਪ ਤੇ ਡਰੁ ਰੇ॥*
*ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੨੦)*

– *ਮਨ ਰੇ ਕਉਨੁ ਕੁਮਤਿ ਤੈ ਲੀਨੀ॥*
*ਪਰ ਦਾਰਾ ਨਿੰਦਿਆ ਰਸ ਰਚਿਓ ਰਾਮ ਭਗਤਿ ਨਹਿ ਕੀਨੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੧)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਆਪਣੀ ਬਾਣੀ ਵਿਚ ਸਭ ਤੋਂ ਵੱਧ ਜ਼ਿਕਰ ਮਨੁੱਖੀ ਮਨ ਦਾ ਕੀਤਾ ਹੈ, ਕਿਉਂਕਿ ਮਨ ਦੀਆਂ ਅਨੇਕਾਂ ਪਰਤਾਂ ਹਨ। ਦੂਸਰੀ ਮਹੱਤਵਪੂਰਨ ਗੱਲ ਇਹ ਹੈ ਕਿ ਮਨ ਦੇ ਮਾਧਿਅਮ ਰਾਹੀਂ ਹੀ ਜੀਵਨ-ਜੁਗਤ ਲੱਭਣੀ ਹੈ; ਭਾਵ ਦੇਹ ਅਤੇ ਆਤਮਾ ਦੇ ਸੁਮੇਲ ਨਾਲ ਮਨ ਹੀ ਪ੍ਰਭੂ-ਪਰਮਾਤਮਾ ਦਾ ਅਨੁਭਵ ਕਰਵਾ ਸਕਦਾ ਹੈ। ਇਸੇ ਕਰਕੇ ਗੁਰੂ ਸਾਹਿਬ ਨੇ ਮਨ ਨੂੰ ਪ੍ਰਭੂ ਪ੍ਰਾਪਤੀ ਲਈ ਮਹੱਤਵਪੂਰਨ ਸ੍ਰੋਤ ਮੰਨ ਕੇ ਆਪਣੀ ਬਾਣੀ ਵਿਚ ਕਈ ਤਰ੍ਹਾਂ ਨਾਲ ਉਸ ਨੂੰ ਸੰਬੋਧਨ ਕੀਤਾ ਹੈ। ਭਾਵੇਂ ਮਨ ਨੂੰ ਚੇਤਾਵਨੀ ਦਿੱਤੀ ਹੈ, ਭਾਵੇਂ ਉਸ ਨੂੰ ਮਨੁੱਖੀ ਵਾਸ਼ਨਾਵਾਂ ਪ੍ਰਤੀ ਸੁਚੇਤ ਕੀਤਾ ਹੈ, ਭਾਵੇਂ ਮਨ ਨੂੰ ਮੌਤ ਤੇ ਨਾਸ਼ਵਾਨਤਾ ਦੇ ਅਰਥ ਸਮਝਾਏ ਹਨ ਤੇ ਭਾਵੇਂ ਮਨ ਨੂੰ ਨਾਮ ਸਿਮਰਨ ਵਿਚ ਲੀਨ ਹੋਣ ਲਈ ਸਿੱਖਿਆ ਦਿੱਤੀ ਹੈ। ਪਰ ਮਨ ਨੂੰ ਹੀ ਕੇਂਦਰ ਮੰਨਿਆ ਹੈ, ਜਿਸ ਨੇ ਮਨੁੱਖੀ ਜੀਵ ਨੂੰ ਸ਼ੁੱਧ ਸਦਾਚਾਰਕ ਜੀਵਨ-ਜਾਚ ਦੇ ਕੇ ਪ੍ਰਭੂ ਪ੍ਰਾਪਤੀ ਦੇ ਸਮਰੱਥ ਬਣਾਉਣਾ ਹੈ। ਸੋ ਮਨੁੱਖੀ ਮਨ ਲਈ ਗੁਰੂ ਸਾਹਿਬ ਦਾ ਉਪਦੇਸ਼ ਹੈ:

*ਮਨ ਰੇ ਸਾਚਾ ਗਹੋ ਬਿਚਾਰਾ॥*
*ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੦੩)*

ਗੁਰੂ ਸਾਹਿਬ ਅਨੁਸਾਰ ਜੋ ਮਨੁੱਖੀ ਜੀਵ ਦੇਹ, ਮਨ ਅਤੇ ਆਤਮਾ ਦਾ ਸੰਤੁਲਨ ਬਣਾ ਕੇ ਸਦਾਚਾਰੀ ਜੀਵਨ ਜੀਉਂਦੇ ਹਨ, ਉਹ ਇਸੇ ਜਨਮ ਵਿਚ ਹੀ ਜੀਵਨ ਮੁਕਤ ਹੋ ਜਾਂਦੇ ਹਨ, ਉਨ੍ਹਾਂ ਨੂੰ 'ਸਚਿਆਰ' ਦੀ ਅਧਿਆਤਮਿਕ ਪਦਵੀ ਪ੍ਰਾਪਤ ਹੋ ਜਾਂਦੀ ਹੈ। ਗੁਰੂ ਸਾਹਿਬ ਇਸ ਪ੍ਰਸੰਗ ਵਿਚ ਫੁਰਮਾਉਂਦੇ ਹਨ:

**ਬਾਕੀ ਸਫਾ ੨੬ 'ਤੇ**

# ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਨੇ ਬਦਲੀ ਕਾਲ ਦੀ ਧਾਰਾ

*-ਡਾ. ਸਤਿੰਦਰ ਪਾਲ ਸਿੰਘ**

ਦਿੱਲੀ ਅੰਦਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਲਾਸਾਨੀ ਸ਼ਹੀਦੀ ਰਾਜ-ਸੱਤਾ ਵਿਰੁੱਧ ਵੰਗਾਰ ਜਾਂ ਧਰਮ ਹਿੱਤ ਦ੍ਰਿੜ੍ਹਤਾ ਮਾਤਰ ਹੀ ਨਹੀਂ ਇਸ ਤੋਂ ਕਿਤੇ ਅੱਗੇ ਮਨੁੱਖੀ ਬੇਬਸੀ ਨੂੰ ਬਲ ਵਿਚ ਬਦਲ ਦੇਣ ਦਾ ਰੱਬੀ ਵਰਤਾਰਾ ਸੀ। ਸਾਰਾ ਸੰਸਾਰ ਰਾਜ-ਤੰਤਰ ਹੇਠ ਗ਼ੁਲਾਮੀ ਦਾ ਜੀਵਨ ਜਿਉਂ ਰਿਹਾ ਸੀ। ਰਾਜੇ ਨੂੰ ਰੱਬ ਦਾ ਨੁਮਾਇੰਦਾ ਮੰਨ ਕੇ ਉਸ ਦੇ ਹਰ ਹੁਕਮ ਦਾ ਪਾਲਣ ਕਰਨਾ ਲੋਕਾਈ ਦਾ ਫ਼ਰਜ਼ ਮੰਨਿਆ ਜਾਂਦਾ ਸੀ। ਰਾਜ-ਸੱਤਾ ਭਾਵੇਂ ਵਿਰਾਸਤ 'ਚ ਮਿਲਦੀ ਜਾਂ ਜ਼ੋਰ-ਜਬਰ ਨਾਲ, ਪਵਿੱਤਰ ਮੰਨੀ ਜਾਂਦੀ ਸੀ, ਧਰਮ ਦਾ ਦਰਜਾ ਰਾਜ-ਸੱਤਾ ਦੇ ਸਹਿਯੋਗੀ ਜਿਹਾ ਸੀ। ਗੁਰੂ ਸਾਹਿਬਾਨ ਨੇ ਇਸ ਭਰਮ ਨੂੰ ਤੋੜਿਆ। ਗੁਰੂ ਨਾਨਕ ਸਾਹਿਬ ਨੇ ਫੁਰਮਾਇਆ ਕਿ ਸਾਰਾ ਬ੍ਰਹਿਮੰਡ ਪਰਮਾਤਮਾ ਦੇ ਹੁਕਮ ਅੰਦਰ ਹੈ। ਇਸ ਵਿਚਾਰ ਨੇ ਮਨੁੱਖੀ ਬਰਾਬਰਤਾ ਤੇ ਸਨਮਾਨ ਕਾਇਮ ਕਰਨ ਦੇ ਸੰਕਲਪ ਨੂੰ ਜਨਮ ਦਿੱਤਾ। ਇਸ ਸੰਕਲਪ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਲਾਹੌਰ ਵਿਚ ਸ਼ਹੀਦੀ ਹੋਈ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ਸਤਰ ਧਾਰਨ ਕੀਤੇ ਤੇ ਸ੍ਰੀ ਗੁਰੂ ਹਰਿਰਾਇ ਜੀ ਨੇ ਆਪਣੇ ਪੁੱਤਰ ਰਾਮਰਾਇ ਨੂੰ ਬੇਦਖ਼ਲ ਕਰ ਦਿੱਤਾ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਦੀ ਪਿਛੋਕੜ ਵਿਚ ਕਸ਼ਮੀਰ ਦੇ ਬ੍ਰਾਹਮਣਾਂ 'ਤੇ ਢਾਏ ਜਾ ਰਹੇ ਜੁਲਮ ਤੇ ਉਨ੍ਹਾਂ ਨੂੰ ਇਸਲਾਮ ਧਰਮ ਵਿਚ ਲਿਆਉਣ ਦਾ ਜਬਰ ਇੱਕ ਵੱਡਾ ਕਾਰਨ ਸੀ ਪਰ ਮੁੱਖ ਸਵਾਲ ਰਾਜ ਸੱਤਾ ਦਾ ਬੇਲਗਾਮ ਹੋ ਜਾਣਾ ਸੀ। ਮੁਗ਼ਲ ਸ਼ਾਸਕ ਆਪਣੀ ਹਕੂਮਤ ਬਣਾਈ ਰੱਖਣ ਲਈ ਮਨੁੱਖੀ ਬਰਾਬਰਤਾ ਨੂੰ ਤਾਰ ਤਾਰ ਕਰ ਰਹੇ ਸਨ। ਸੱਤਾ ਦੇ ਹੰਕਾਰ ਨੇ ਉਨ੍ਹਾਂ ਨੂੰ ਮਨੁੱਖੀ ਸਮਾਜ ਦੀਆਂ ਮੁੱਢਲੀਆਂ ਕਦਰਾਂ-ਕੀਮਤਾਂ-ਦਇਆ, ਸਾਂਝੀਵਾਲਤਾ, ਪਰਉਪਕਾਰ, ਭਾਈਚਾਰੇ ਆਦਿਕ ਤੋਂ ਆਕੀ ਕਰ ਦਿੱਤਾ ਸੀ। ਔਰੰਗਜ਼ੇਬ ਤਾਂ ਆਪ ਹੀ ਆਪਣੇ ਪਿਤਾ ਤੇ ਭ੍ਰਾਤਾ ਦੀ ਲਾਸ਼ ਤੋਂ ਲੰਘ ਕੇ ਤਖ਼ਤ 'ਤੇ ਬੈਠਾ ਸੀ। ਔਰੰਗਜ਼ੇਬ ਦੇ ਖਿਲਾਫ਼ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਪੂਰਨ ਨਿਡਰਤਾ ਨਾਲ ਖੜ੍ਹੇ ਹੋਣਾ ਇਨ੍ਹਾਂ ਗੈਰ-ਮਨੁੱਖੀ ਹਾਲਾਤ ਨੂੰ ਭਰਪੂਰ ਚੁਣੌਤੀ ਸੀ। ਅਚਰਜ ਤਾਂ ਇਹ ਸੀ ਕਿ ਜਬਰ ਤੇ ਜੁਲਮ ਨੂੰ ਚੁਣੌਤੀ ਦੇਣ ਸ੍ਰੀ ਗੁਰੂ ਤੇਗ ਬਹਾਦਰ ਜੀ ਆਪ ਚੱਲ ਕੇ ਸੱਤਾ ਦੇ ਕੇਂਦਰ ਦਿੱਲੀ ਜਾ ਪੁੱਜੇ ਸਨ। ਔਰੰਗਜ਼ੇਬ ਇਕ ਤਾਕਤਵਰ ਬਾਦਸ਼ਾਹ ਸੀ ਜਿਸ ਦੀ ਆਪਣੇ ਰਾਜ 'ਤੇ ਮਜਬੂਤ ਪਕੜ ਸੀ। ਉਸ ਦੀ ਜ਼ਾਲਿਮ ਫਿਤਰਤ ਤੋਂ ਵੱਡੇ-ਵੱਡੇ ਬਲੀ ਥਰ-ਥਰ ਕੰਬਦੇ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਕੋਲ ਨਾ ਕੋਈ ਫੌਜ ਸੀ, ਨਾ ਹੀ ਸ਼ਸਤਰ

**#ਈ - ੧੨੧੬, ਰਾਜਾਜੀਪੁਰਮ, ਲਖਨਊ- ੨੨੬੦੧੭; ਮੋ. ੯੪੧੫੯੬੦੫੩੩, ੯੪੧੭੯੫੨੬੯੯*

ਸਨ। ਉਨ੍ਹਾਂ ਦੇ ਨਾਲ ਮਾਤਰ ਪੰਜ ਸਿੰਘ ਸਨ ਜੋ ਆਪਣੀ ਅੰਤਰ-ਪ੍ਰੇਰਨਾ ਵੱਸ ਨਾਲ ਆ ਗਏ ਸਨ। ਗੁਰੂ ਸਾਹਿਬ ਦਾ ਬਲ ਦਰਅਸਲ ਪਰਮਾਤਮਾ ਦਾ ਸੀ ਜਿਸ ਤੋਂ ਸਾਰੇ ਦੁਨਿਆਵੀ ਬਲ ਹਾਰ ਜਾਂਦੇ ਹਨ:

*ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ॥*
*ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ॥(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਜ਼ੁਲਮ ਕਰਨ ਵਾਲੇ ਭੁੱਲ ਜਾਂਦੇ ਹਨ ਕਿ ਪਰਮਾਤਮਾ ਸਦਾ ਹੀ ਨਿਰਬਲ ਦਾ ਬਲ, ਸਹਾਈ ਤੇ ਰੱਖਿਅਕ ਬਣਦਾ ਰਿਹਾ ਹੈ। ਪਰਮਾਤਮਾ ਦੀ ਟੇਕ ਹਰ ਜ਼ੋਰ-ਜਬਰ ਤੋਂ ਨਿਰਭੈ ਬਣਾ ਦਿੰਦੀ ਹੈ। ਅਜਿਹਾ ਪਰਮਾਤਮਾ ਸਦਾ ਹੀ ਆਪਣੇ ਭਗਤ ਦੇ ਅੰਗ-ਸੰਗ ਹੁੰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਆਪ ਪਰਮਾਤਮਾ ਦਾ ਰੂਪ ਸਨ। ਉਨ੍ਹਾਂ ਅੰਦਰ ਗੁਰੂ ਨਾਨਕ ਸਾਹਿਬ ਦੀ ਜੋਤ ਜਗ ਰਹੀ ਸੀ, ਇਸ ਜੋਤ ਦੀ ਰੋਸ਼ਨੀ ਨੇ ਗੁਰੂ ਸਾਹਿਬ ਦੇ ਨਾਲ ਦੇ ਸਿੱਖਾਂ ਭਾਈ ਸਤੀ ਦਾਸ ਜੀ, ਭਾਈ ਮਤੀ ਦਾਸ ਜੀ 'ਤੇ ਭਾਈ ਦਿਆਲਾ ਜੀ ਨੂੰ ਵੀ ਨਿਡਰ ਤੇ ਬਲੀ ਬਣਾ ਦਿੱਤਾ। ਇਨ੍ਹਾਂ ਗੁਰਸਿੱਖਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀਆਂ ਅੱਖਾਂ ਦੇ ਸਾਹਮਣੇ ਹੀ ਸਹਿਜ ਤੇ ਸੰਜਮ ਨਾਲ ਅਸਹਿ ਤਸੀਹੇ ਸਹਿ ਕੇ ਆਪਣੀਆਂ ਜਾਨਾਂ ਵਾਰ ਦਿੱਤੀਆਂ। ਇਹ ਔਰੰਗਜ਼ੇਬ ਨੂੰ ਸੁਨੇਹਾ ਸੀ ਕਿ ਉਸ ਦੇ ਜ਼ੋਰ, ਜ਼ੁਲਮ ਅੱਗੇ ਡੱਟ ਕੇ ਖੜਾ ਹੋਣ ਵਾਲਾ ਬਲ ਸਮਾਜ ਅੰਦਰ ਮੌਜੂਦ ਹੈ ਜੋ ਉਸ ਦੇ ਅੰਤ ਦਾ ਕਾਰਨ ਬਣੇਗਾ, ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਉਨ੍ਹਾਂ ਦੇ ਸੰਕਲਪ ਤੋਂ ਡੇਗਣ ਦੇ ਸਾਰੇ ਜਤਨ ਕੀਤੇ ਗਏ। ਪਰ ਔਰੰਗਜ਼ੇਬ ਕਾਮਯਾਬ ਨਾ ਹੋਇਆ। ਉਸ ਨੇ ਜਨੂੰਨ ਵਿਚ ਆ ਕੇ ਗੁਰੂ ਸਾਹਿਬ ਦਾ ਸ਼ੀਸ਼ ਸੱਰੇ ਬਾਜਾਰ ਦੇਹ ਤੋਂ ਵੱਖ ਕਰ ਦੇਣ ਦਾ ਹੁਕਮ ਦੇ ਦਿੱਤਾ। ਉਹ ਲੋਕਾਂ ਵਿਚ ਦਹਿਸ਼ਤ ਪੈਦਾ ਕਰਨਾ ਚਾਹੁੰਦਾ ਸੀ ਤਾਂ ਜੋ ਅਸਹਿਮਤੀ ਦੀ ਅਵਾਜ਼ ਹਮੇਸ਼ਾ ਲਈ ਦੱਬ ਜਾਏ। ਗੁਰੂ ਸਾਹਿਬ ਦੇ ਪੂਰਨ ਸ਼ਾਂਤ ਤੇ ਨਿਰਲੇਪ ਅਵਸਥਾ ਵਿਚ ਪਰਮਾਤਮਾ ਦੇ ਧਿਆਨ ਅੰਦਰ ਦਿੱਤੀ ਸ਼ਹੀਦੀ ਨੇ ਉਸ ਦੇ ਇਸ ਮਨਸੂਬੇ ਨੂੰ ਠੱਲ ਪਾ ਦਿੱਤੀ:

*ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥*
*ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਔਰੰਗਜ਼ੇਬ ਦੀ ਦ੍ਰਿਸ਼ਟੀ ਵਿਚ ਭਰਮ ਸੀ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਸੀਸ ਧੜ ਤੋਂ ਅਲਗ ਕਰ ਦੇਣਾ ਉਸ ਦੀ ਵੱਡੀ ਸਫਲਤਾ ਹੈ, ਪਰ ਗੁਰੂ ਸਾਹਿਬ ਤਾਂ ਆਪਣੇ ਪੰਜ ਤੱਤਾਂ ਨਾਲ ਰਚੇ ਤਨ ਨੂੰ ਪਰਮਾਤਮਾ ਵਿਚ ਲੀਨ ਕਰ ਰਹੇ ਸਨ। ਭਾਈ ਜੈਤਾ ਜੀ 'ਤੇ ਭਾਈ ਲੱਖੀ ਸ਼ਾਹ ਜੀ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਦੇਹ ਪੂਰੇ ਸਨਮਾਨ ਨਾਲ ਸੰਭਾਲ ਕੇ ਔਰੰਗਜ਼ੇਬ ਦੇ ਬਚੇ-ਖੁਚੇ ਭਰਮ ਨੂੰ ਵੀ ਤੋੜ ਦੇਣ ਦੀ ਅਦੁੱਤੀ ਬਹਾਦਰੀ ਵਿਖਾਈ। ਸਾਰੀ ਮੁਗ਼ਲੀਆ ਵਿਵਸਥਾ ਨੂੰ ਇਨ੍ਹਾਂ ਗੁਰੂ-ਪਿਆਰਿਆਂ ਨੇ ਨਾਕਾਮ ਤੇ ਨਕਾਰਾ ਸਾਬਿਤ ਕਰ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਮਨੁੱਖੀ ਇਤਿਹਾਸ ਦਾ ਰੋਸ਼ਨ ਮੀਨਾਰ ਹੈ ਜੋ

ਸਦਾ ਬੋਧ ਕਰਾਉਂਦਾ ਰਹਿੰਦਾ ਹੈ ਕਿ ਜ਼ੁਲਮ, ਅਨਿਆਂ 'ਤੇ ਅਧਰਮ ਦੇ ਪੈਰ ਨਹੀਂ ਹੁੰਦੇ। ਪਰਮਾਤਮਾ ਦਾ ਆਸਰਾ ਤੇ ਸੱਚ ਦਾ ਪੱਖ ਵੱਡੀ ਤੋਂ ਵੱਡੀ ਸੰਸਾਰਕ ਤਾਕਤ ਦਾ ਹੰਕਾਰ ਸਹਿਜ ਹੀ ਤੋੜਨ 'ਚ ਸਮਰੱਥ ਹੁੰਦਾ ਹੈ। ਸੱਚ ਤੇ ਧਰਮ ਕਦੇ ਹਾਰਦਾ ਨਹੀਂ ਹੈ, ਜੇ ਉਹ ਦੁਨਿਆਵੀ ਨਜ਼ਰ ਵਿਚ ਕੁਝ ਸਮੇਂ ਲਈ ਹਾਰਦਾ ਵਿਖਾਈ ਦਿੰਦਾ ਹੈ ਤਾਂ ਸ਼ੀਘਰ ਹੀ ਉਹ ਨਵੇਂ ਰੂਪ ਵਿਚ ਪਰਗਟ ਹੋ ਕੇ ਵਿਸਮਾਦ ਨਾਲ ਭਰ ਦਿੰਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਦਰਅਸਲ, ਸਮੇਂ ਦੇ ਸਭ ਤੋਂ ਤਾਕਤਵਰ ਬਾਦਸ਼ਾਹ ਦੀ ਕਰਾਰੀ ਹਾਰ ਸੀ। ਸਾਰੀ ਤਾਕਤ ਸਾਰਾ ਅਮਲਾ, ਆਪਣੀ ਕੋਤਵਾਲੀ, ਆਪਣੀ ਰਾਜਧਾਨੀ ਹੋਣ ਦੇ ਬਾਵਜੂਦ ਉਹ ਸ਼ਸਤਰ-ਹੀਣ, ਇਕੱਲੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਮਨੋਬਲ ਤੋੜਨ 'ਚ ਕਾਮਯਾਬ ਨਾ ਹੋ ਸਕਿਆ। ਉਸ ਦਾ ਰੁਤਬਾ, ਬਾਦਸ਼ਾਹਤ ਵਿਅਰਥ ਸਾਬਿਤ ਹੋਈ, ਗੁਰੂ ਸਾਹਿਬ ਦਾ ਸੰਕਲਪ ਤੇ ਭਰੋਸਾ ਅਜਿੱਤ ਰਿਹਾ। ਹਰ ਕਿਸੇ ਨੂੰ ਆਪਣੇ ਵਿਸ਼ਵਾਸ ਤੇ ਪਰੰਪਰਾਵਾਂ ਨਾਲ ਸਨਮਾਨ ਸਹਿਤ ਜ਼ਿੰਦਗੀ ਜਿਊਣ ਦਾ ਅਧਿਕਾਰ ਸੱਚ ਦੀ ਕਸੌਟੀ 'ਤੇ ਖਰਾ ਉਤਰਿਆ। ਇਤਿਹਾਸਿਕ ਸ੍ਰੋਤਾਂ ਮੁਤਾਬਿਕ ਕਸ਼ਮੀਰ ਵਿਚ ਜ਼ੁਲਮ ਦਾ ਦੌਰ ਠੰਡਾ ਪੈਣਾ ਸ਼ੁਰੂ ਹੋ ਗਿਆ। ਹਿੰਦੂ ਧਰਮ 'ਤੇ ਆਇਆ ਵੱਡਾ ਸੰਕਟ ਟਲ ਗਿਆ। ਲੋਕਾਂ ਅੰਦਰ ਭਰੋਸਾ ਪੈਦਾ ਹੋਇਆ ਕਿ ਜਾਬਰ ਕਿੰਨਾ ਹੀ ਤਾਕਤਵਰ ਕਿਉਂ ਨਾ ਹੋਵੇ ਉਸ ਦਾ ਮੁਕਾਬਲਾ ਧਰਮ ਤੇ ਸੱਚ ਦੇ ਮਾਰਗ 'ਤੇ ਚੱਲਦਿਆਂ ਕੀਤਾ ਜਾ ਸਕਦਾ ਹੈ। ਇਸ ਲਈ ਆਤਮ ਬਲ 'ਤੇ ਪਰਮਾਤਮਾ ਦੀ ਟੇਕ ਹੀ ਕਾਫੀ ਹੁੰਦੀ ਹੈ। ਧਰਮੀ ਨੂੰ ਆਪਣਾ ਧਰਮ ਜੁੱਧ ਆਪ ਵੀ ਲੜਨਾ ਪੈਂਦਾ ਹੈ। ਇਹ ਸੱਚ ਹੀ ਖਾਲਸਾ ਦੀ ਸਾਜਨਾ ਦਾ ਕਾਰਨ ਬਣਿਆ। ਪ੍ਰਤੀਤ ਹੁੰਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਖਾਲਸਾ ਦੇ ਉਦੈ ਲਈ ਹੀ ਹੋਈ। ਇੱਕ ਪੁੰਨ ਤੋਂ ਦੂਜਾ ਪੁੰਨ ਜਨਮ ਲੈਂਦਾ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਹੀ ਆਪਣੀ ਬਾਣੀ ਰਾਹੀਂ ਖਾਲਸਾ ਦੀ ਸੰਕੇਤਕ ਰਹਿਤ ਮਰਯਾਦਾ ਵੀ ਪ੍ਰਗਟ ਕਰ ਗਏ ਸਨ:

*ਸੁਖੁ ਦੁਖੁ ਜਿਹ ਪਰਸੈ ਨਹੀ ਲੋਭੁ ਮੋਹੁ ਅਭਿਮਾਨੁ॥*
*ਕਹੁ ਨਾਨਕ ਸੁਨੁ ਰੇ ਮਨਾ ਸੋ ਮੂਰਤਿ ਭਗਵਾਨ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੬)*

ਨਿਰਮਲ ਆਚਾਰ ਵਾਲੇ ਮਨੁੱਖ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਪਰਮਾਤਮਾ ਦੀ ਮੂਰਤ ਕਿਹਾ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਿੱਖ ਨੂੰ ਖਾਲਸਾ ਸਾਜ ਕੇ ਰਹਿਤ ਵਿਚ ਬੰਨ੍ਹਿਆ 'ਤੇ ਆਪਣਾ ਖਾਸ ਰੂਪ ਕਿਹਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖਾਲਸਾ ਵੀ ਵਿਕਾਰਾਂ ਤੋਂ ਮੁਕਤ ਤੇ ਸਹਿਜ ਅਵਸਥਾ ਦਾ ਧਾਰਨੀ ਬਣਿਆ। ਮੂਲ ਰੂਪ 'ਚ ਇਹ ਗੁਣ ਗੁਰੂ ਨਾਨਕ ਸਾਹਿਬ ਦੇ ਸਿੱਖ ਵਿਚ ਅਰੰਭ ਤੋਂ ਹੀ ਦ੍ਰਿੜ੍ਹ ਕਰਾਏ ਜਾ ਰਹੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ਸਤਰਧਾਰੀ ਫੌਜ ਬਣਾਈ। ਵਕਤ ਦੀ ਲੋੜ ਵੇਖਦਿਆਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਸਾਰੀ ਸਿੱਖ ਕੌਮ ਨੂੰ ਹੀ ਸ਼ਸਤਰਾਂ ਨਾਲ ਸਾਜ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਬਚਨ ਕੀਤੇ ਕਿ ਨਾ ਹੀ ਕਿਸੇ ਨਾਲ ਅਨਿਆਂ ਕਰਨਾ, ਭੈ ਦੇਣਾ, ਜ਼ੁਲਮ ਕਰਨਾ ਜੋਗ ਹੈ ਨਾ ਹੀ ਕਿਸੇ ਦਾ ਅਨਿਆਂ, ਭੈ,

ਜੁਲਮ ਸਹਿਣਾ ਹਿੱਤਕਾਰੀ ਹੈ। ਆਪਣੇ 'ਤੇ ਜੁਲਮ ਹੋ ਰਿਹਾ ਹੋਵੇ ਤਾਂ ਉਸ ਦੀ ਰੋਕ ਲਈ ਸ਼ਸਤਰ ਵਰਤਣਾ ਕਦੇ ਅੰਤਮ ਉਪਾਅ ਬਣ ਜਾਂਦਾ ਹੈ। ਖਾਲਸਾ ਦੀ ਮਰਯਾਦਾ ਵੀ ਇਹੋ ਬਣੀ ਕਿ ਜਦੋਂ ਕੋਈ ਬਦਲ ਨਾ ਬਚੇ, ਤੇਗ ਦੀ ਵਰਤੋਂ ਜੋਗ ਹੈ। ਮਨੋਰਥ ਕਿਸੇ ਦੇ ਭੈ ਨੂੰ ਕਿਸੇ ਵੀ ਸਥਿਤੀ ਵਿਚ ਸਵੀਕਾਰ ਨਾ ਕਰਨ ਦਾ ਸੀ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਸ਼ਹੀਦੀ ਨੇ ਜਾਬਰ ਮੁਗ਼ਲ ਰਾਜ ਦੇ ਅੰਤ ਦੀ ਨੀਂਹ ਰੱਖ ਦਿੱਤੀ ਜੋ ਵੇਖਦਿਆਂ ਹੀ ਵੇਖਦਿਆਂ ਢਹਿ ਢੇਰੀ ਹੋ ਗਿਆ। ਇਸ ਤੋਂ ਬਾਅਦ ਸੰਸਾਰ ਨੇ ਬਾਬਾ ਬੰਦਾ ਸਿੰਘ ਬਹਾਦਰ ਦਾ ਲੋਕ ਕਲਿਆਣਕਾਰੀ ਰਾਜ ਵੇਖਿਆ। ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਲੋਕਤੰਤਰਿਕ ਹਕੂਮਤ ਦਾ ਅਨੰਦ ਮਾਣਿਆ। ਅੰਗਰੇਜ਼ ਰਾਜ ਵਿਚ ਸਿੱਖਾਂ ਨੇ ਹੱਕ-ਸੱਚ ਦੀਆਂ ਵਡਮੁੱਲੀਆਂ ਜਿੱਤਾਂ ਪ੍ਰਾਪਤ ਕੀਤੀਆਂ। ਸਮੇਂ ਦੀ ਧਾਰਾ ਦਾ ਰੁਖ ਹੀ ਮੋੜ ਦਿੱਤਾ ਗਿਆ। ਸਿੱਖ ਅੱਜ ਵੀ ਮਨੁੱਖੀ ਹਿੱਤਾਂ ਅਤੇ ਕਦਰਾਂ-ਕੀਮਤਾਂ ਦੇ ਨਾਇਕ ਮੰਨੇ ਜਾਂਦੇ ਹਨ। ■

---

***ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ...*** ***ਸਫਾ ੨੨ ਦਾ ਬਾਕੀ***

*- ਜੋ ਨਰੁ ਦੁਖ ਮੈ ਦੁਖੁ ਨਾਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ*
*ਕੰਚਨ ਮਾਟੀ ਮਾਨੈ॥੧॥ਰਹਾਉ॥...*
*- ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥*
*ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

*- ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਗੁਰੂ ਜੀ ਅਨੁਸਾਰ ਇਹੋ ਜਿਹੇ ਸਦਾਚਾਰੀ ਗੁਣਾਂ ਵਾਲਾ ਵਿਅਕਤੀ ਹੀ ਸੱਚਾ 'ਸਾਧੂ' ਤੇ 'ਜੋਗੀ' ਹੈ। ਉਸ ਵਿਚ ਸਹਿਣਸ਼ੀਲਤਾ, ਧੀਰਜ, ਦਇਆ, ਸਤੁ, ਕੁਰਬਾਨੀ, ਨਿਰਭੈਤਾ, ਨਿਡਰਤਾ, ਨਿਰਲੇਪਤਾ ਤੇ ਭਲਾਈ ਜਿਹੇ ਸਦਾਚਾਰਕ ਗੁਣ ਆਉਣ ਕਰਕੇ ਉਹ ਸੁਆਸ-ਸੁਆਸ ਪ੍ਰਭੂ ਸਿਮਰਨ ਵਿਚ ਲੀਨ ਰਹਿੰਦਾ ਹੈ। ਉਹ ਧਰਮ, ਕੌਮ ਤੇ ਮਨੁੱਖਤਾ ਲਈ ਆਪਾ ਵਾਰਨ ਦਾ ਜਜ਼ਬਾ ਤੇ ਸਦਾ ਸਰਬੱਤ ਦਾ ਭਲਾ ਮੰਗਦਾ ਸਿਰਫ਼ ਤੇ ਸਿਰਫ਼ ਪ੍ਰਭੂ ਦੇ ਹੁਕਮ ਵਿਚ ਰਹਿ ਕੇ ਉਸ ਪ੍ਰਭੂ 'ਤੇ ਹੀ ਟੇਕ ਰੱਖਦਾ ਹੈ।

■

# ਚਾਰ ਸਾਹਿਬਜ਼ਾਦਿਆਂ ਦੀ ਅਦੁੱਤੀ ਸ਼ਹਾਦਤ

*-ਸ. ਗੁਰਦੀਪ ਸਿੰਘ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਾਹਿਬਜ਼ਾਦੇ- ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ, ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ, ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਜੀ, ਸਾਹਿਬਜ਼ਾਦਾ ਬਾਬਾ ਫਤਿਹ ਸਿੰਘ ਜੀ ਸ਼ਹੀਦੀ ਦੀ ਅਦੁੱਤੀ ਮਿਸਾਲ ਹਨ। ਸੰਸਾਰ ਵਿਚ ਹਰ ਗੁਰੂ ਨਾਨਕ ਨਾਮ ਲੇਵਾ ਜਦੋਂ ਵੀ ਅਰਦਾਸ ਕਰੇ, ਇਨ੍ਹਾਂ ਨੂੰ ਯਾਦ ਕਰਦਾ ਹੈ। ਛੋਟੀ ਉਮਰ ਵਿਚ ਹੀ ਸ਼ਾਨਦਾਰ ਕਾਰਨਾਮੇ ਕਰਦੇ ਹੋਏ ਸ਼ਹੀਦ ਹੋਣ ਕਾਰਨ ਸਿੱਖ ਸੰਗਤ ਇਨ੍ਹਾਂ ਦੇ ਨਾਵਾਂ ਨਾਲ 'ਬਾਬਾ' ਸ਼ਬਦ ਵਰਤ ਕੇ ਇਨ੍ਹਾਂ ਨੂੰ ਸਤਿਕਾਰਦੀ ਹੈ।

ਜਿਸ ਤਰ੍ਹਾਂ ਚਾਰ ਸਾਹਿਬਜ਼ਾਦਿਆਂ ਨੇ ਬਹਾਦਰੀ, ਦਲੇਰੀ, ਨਿਰਭੈਤਾ, ਨਿਸ਼ਕਾਮਤਾ, ਸਵੈਮਾਣ, ਧਰਮ ਤੇ ਸਿੱਖ ਕੌਮ ਦੇ ਆਦਰਸ਼ਾਂ ਦੀ ਖਾਤਰ ਸਵੈ-ਕੁਰਬਾਨੀ ਦਿੱਤੀ, ਇਨ੍ਹਾਂ ਦੀ ਸ਼ਹੀਦੀ ਸਾਨੂੰ ਉਸ ਸਮੇਂ ਦੀਆਂ ਯਾਦਾਂ ਵੱਲ ਲੈ ਜਾਂਦੀ ਹੈ। ਸਿੱਖਾਂ ਦੇ ਜ਼ੋਰ ਪਾਉਣ 'ਤੇ ਕਿ ਕਿਲ੍ਹਾ ਛੱਡ ਦਿੱਤਾ ਜਾਵੇ। ੨੦ ਤੇ ੨੧ ਦਸੰਬਰ, ੧੭੦੪ ਦੀ ਵਿਚਲੀ ਰਾਤ ਨੂੰ ਸ੍ਰੀ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਪਰਵਾਰ ਸਮੇਤ ਕੂਚ ਕੀਤਾ। ਗੁਰੂ ਸਾਹਿਬ ਕੀਰਤਪੁਰ ਤੋਂ ਰੋਪੜ ਵੱਲ ਵਧੇ। ਇੰਨੇ ਤਕ ਦੁਸ਼ਮਣ ਨੇ ਝੂਠੀਆਂ ਕਸਮਾਂ ਭੁਲਾ ਕੇ ਪਿਛਲੇ ਪਾਸਿਓਂ ਧਾਵਾ ਬੋਲ ਦਿੱਤਾ। ਦੋਵੇਂ ਧਿਰਾਂ ਲੜਦੇ-ਭਿੜਦੇ ਸਰਸਾ ਨਦੀ ਦੇ ਕੰਢੇ ਪਹੁੰਚ ਗਈਆਂ। ਇੱਥੋਂ ਪਰਵਾਰ ਵਿਛੜ ਗਿਆ। ਇੱਥੇ ਅੱਜਕਲ੍ਹ ਗੁਰਦੁਆਰਾ ਸ੍ਰੀ ਪਰਵਾਰ ਵਿਛੋੜਾ ਸਾਹਿਬ ਹੈ। ਗੁਰੂ ਸਾਹਿਬ ਜੀ ਦੇ ਮਹਿਲ ਭਾਈ ਮਨੀ ਸਿੰਘ ਦੇ ਨਾਲ ਰੋਪੜ ਹੁੰਦੇ ਹੋਏ ਦਿੱਲੀ ਚਲੇ ਗਏ। ਮਾਤਾ ਗੁਜਰੀ ਜੀ ਨਾਲ ਦੋਵੇਂ ਸਾਹਿਬਜ਼ਾਦੇ ਸਨ। ਮਾਤਾ ਜੀ ਅਤੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਨੂੰ ਗੰਗੂ ਆਪਣੇ ਪਿੰਡ ਸਹੇੜੀ (ਖੇੜੀ) ਲੈ ਗਿਆ।

ਗੁਰੂ ਸਾਹਿਬ, ਦੋਵੇਂ ਵੱਡੇ ਸਾਹਿਬਜ਼ਾਦਿਆਂ ਅਤੇ ਛੱਤੀ ਸਿੰਘ ਸਰਸਾ ਪਾਰ ਕਰ ਕੇ ਰੋਪੜ ਵਲ ਵਧੇ। ਰੋਪੜ ਤੋਂ ਅੱਗੇ ਲੰਘ ਕੇ ਗੁਰੂ ਜੀ ਨਾਲ ਪੰਜ ਸਿੰਘ ਹੋਰ ਆ ਰਲੇ ਜੋ ਸਰਸਾ ਦੇ ਕੰਢੇ ਤੋਂ ਵਿਛੜ ਗਏ ਸਨ।

੨੧ ਦਸੰਬਰ, ੧੭੦੪ ਈ. ਦੀ ਸ਼ਾਮ ਮਹਾਰਾਜ ਚਮਕੌਰ ਵਿਖੇ ਇਕ ਬਾਗ ਵਿਚ ਪਹੁੰਚੇ ਗਏ। 'ਸ੍ਰੀ ਗੁਰ ਸੋਭਾ' ਅਨੁਸਾਰ ਇੱਥੋਂ ਦਾ ਜ਼ਿਮੀਦਾਰ ਗੁਰੂ ਸਾਹਿਬ ਨੂੰ ਆਪਣੀ ਹਵੇਲੀ ਲੈ ਗਿਆ। ਇਸ ਹਵੇਲੀ ਨੂੰ ਸਿੱਖ ਇਤਿਹਾਸ ਵਿਚ ਕੱਚੀ ਗੜ੍ਹੀ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਅਗਲੇ ਦਿਨ ਸਵੇਰ ਨੂੰ ਹੀ ਵੈਰੀ-ਦਲ ਨੇ ਗੜ੍ਹੀ ਦੇ ਚਾਰੋਂ ਤਰਫ ਘੇਰਾ

** #੩੦੨, ਕਿਦਵਾਈ ਨਗਰ, ਲੁਧਿਆਣਾ-੧੪੧੦੦੮; ਮੋ: ੯੮੮੮੧੨੬੬੯੦*

ਪਾ ਲਿਆ। ਜਰਨੈਲਾਂ ਦੇ ਪੁੱਛਣ 'ਤੇ ਪਿੰਡ-ਵਾਸੀਆਂ ਨੇ ਦੱਸ ਦਿੱਤਾ ਕਿ ਗੁਰੂ ਜੀ ਨਾਲ ਸ਼ਾਮ ਵੇਲੇ ਸਿਰਫ ੪੦ ਕੁ ਸਿੰਘ ਆਏ ਸਨ। ਰਾਤ ਵੇਲੇ ਕੁਝ ਦਾ ਪਤਾ ਲੱਗਣ 'ਤੇ ਵੈਰੀ ਦਲ ਨੇ ਬੜੇ ਹੌਂਸਲੇ ਨਾਲ ਹੱਲੇ ਕਰਨੇ ਸ਼ੁਰੂ ਕਰ ਦਿੱਤੇ। ਸਿੰਘਾਂ ਦਾ ਗੋਲੀ-ਬਰੂਦ ਮੁੱਕਣ ਵਾਲਾ ਸੀ, ਸੋ ਗੁਰੂ ਜੀ ਨੇ ਸਿੰਘਾਂ ਦੇ ਛੋਟੇ-ਛੋਟੇ ਜਥੇ ਬਣਾ ਦਿੱਤੇ। ਇਕ-ਇਕ ਕਰ ਕੇ ਹਰੇਕ ਜਥਾ ਬਾਹਰ ਭੇਜਿਆ ਜਾਣਾ ਸੀ। ਇਕ ਜਥਾ ਸ਼ਹੀਦ ਹੋਣ 'ਤੇ ਦੂਜਾ ਜਥਾ ਜਾਣਾ ਸੀ। ਵੈਰੀ ਨੂੰ ਗੜ੍ਹੀ ਤੋਂ ਪਰੇ ਰੱਖਣ ਲਈ ਕਦੀ-ਕਦੀ ਤੀਰ ਵੀ ਵਰਤੇ ਜਾਣੇ ਸੀ। ਦੋ ਜਥਿਆਂ ਦੇ ਸਰਦਾਰ ਬਾਬਾ ਅਜੀਤ ਸਿੰਘ ਜੀ ਤੇ ਬਾਬਾ ਜੁਝਾਰ ਸਿੰਘ ਜੀ ਥਾਪੇ ਗਏ। ਬਾਬਾ ਅਜੀਤ ਸਿੰਘ ਜੀ ਨਾਲ ਹੋਰ ਕੁਝ ਸਿੰਘ ਜੰਗ ਦੇ ਮੈਦਾਨ ਵਿਚ ਭੇਜੇ। ਸਾਰੇ ਸਿੰਘ ਬਹੁਤ ਬਹਾਦਰੀ ਨਾਲ ਲੜ ਦੇ ਸ਼ਹੀਦ ਹੋ ਗਏ। ਮੁਗ਼ਲ ਫੌਜਾਂ ਨੇ ਚਾਰੇ ਪਾਸਿਓਂ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਘੇਰਾ ਪਾ ਲਿਆ। ਪਰ ਸਾਹਿਬਜ਼ਾਦੇ ਨੇ ਤੀਰਾਂ ਨਾਲ ਕਈ ਛਾਤੀਆਂ ਵਿੰਨ੍ਹ ਸੁੱਟੀਆਂ। ਜਦ ਤੀਰ ਖ਼ਤਮ ਹੋ ਗਏ ਤਾਂ ਤੇਗ ਸੰਭਾਲ ਲਈ। ਬਾਬਾ ਜੀ ਨੂੰ ਮੁਗ਼ਲ ਸਰਦਾਰ ਨੇ ਕੱਸ ਕੇ ਨੇਜ਼ਾ ਮਾਰਿਆ। ਆਪ ਜੀ ਵਾਰ ਬਚਾ ਗਏ, ਪਰ ਘੋੜਾ ਜ਼ਖ਼ਮੀ ਹੋ ਗਿਆ। ਆਪ ਜੀ ਉਸੇ ਵੇਲੇ ਪੈਦਲ ਹੋ ਗਏ ਤੇ ਤੇਗ ਦੇ ਜੌਹਰ ਦਿਖਾਉਣ ਲੱਗੇ। ਇਕੱਲਿਆਂ ਨੂੰ ਦੇਖ ਕੇ ਸਾਰਿਆਂ ਨੇ ਇੱਕੋ ਸਮੇਂ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਉੱਪਰ ਹਮਲਾ ਕਰ ਦਿੱਤਾ ਤੇ ਹਮਲੇ ਕਰਦੇ ਰਹੇ, ਜਦ ਤਕ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਸ਼ਹੀਦ ਨਾ ਹੋਏ। ਜਿੱਥੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ਸਰੀਰ ਡਿੱਗਿਆ ਉਸ ਦੇ ਚੌਹੀਂ ਪਾਸੇ ਵੈਰੀ ਦਲਾਂ ਦੇ ਫੌਜੀਆਂ ਦੀਆਂ ਲਾਸ਼ਾਂ ਦਾ ਢੇਰ ਸੀ।

ਆਪਣੇ ਵੱਡੇ ਭਰਾ ਨੂੰ ਸ਼ਹਾਦਤ ਪਾਉਂਦਿਆਂ ਦੇਖ ਕੇ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਨੂੰ ਚਾਅ ਚੜ੍ਹਿਆ ਤੇ ਉਨ੍ਹਾਂ ਜੰਗ ਵਿਚ ਸ਼ਹਾਦਤ ਲਈ ਆਪਾ ਪੇਸ਼ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਕੁਝ ਹੋਰ ਸਿੰਘ ਬਾਬਾ ਜੁਝਾਰ ਸਿੰਘ ਜੀ ਨਾਲ ਭੇਜੇ। ਦੁਬਾਰਾ ਰਣ ਗਰਮ ਹੋ ਗਿਆ। ਲੋਥਾਂ 'ਤੇ ਲੋਥਾਂ ਡਿੱਗਣ ਲੱਗ ਪਈਆਂ। ਸਿੰਘਾਂ ਕੋਲ ਹਥਿਆਰ ਖਤਮ ਹੋ ਗਏ, ਪਰ ਫਿਰ ਵੀ ਵੈਰੀਆਂ ਨਾਲ ਮੁਕਾਬਲਾ ਕਰਦੇ ਰਹੇ। ਸਾਹਿਬਜ਼ਾਦਾ ਜੁਝਾਰ ਸਿੰਘ ਨੇ ਮੈਦਾਨ-ਏ-ਜੰਗ ਵਿਚ ਵੈਰੀਆਂ ਦੇ ਆਹੂ ਲਾਹੇ। ਛੋਟੇ ਜਿਹੇ ਬੀਰ ਬਹਾਦਰ ਦੇ ਜੌਹਰ ਦੇਖ ਕੇ ਵੈਰੀ ਵੀ ਦੰਗ ਰਹਿ ਗਏ। ਉਧਰ ਸੂਰਜ ਨੇ ਮੂੰਹ ਛੁਪਾਇਆ, ਇਧਰ ਬਾਬਾ ਜੀ ਦੀ ਸ਼ਹਾਦਤ ਹੋ ਗਈ।

ਜਦੋਂ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਅਤੇ ਉਨ੍ਹਾਂ ਦੇ ਨਾਲ ਭੇਜੇ ਸਿੰਘ ਸ਼ਹੀਦ ਹੋ ਗਏ ਤਾਂ ਇਨ੍ਹਾਂ ਸਿੱਖਾਂ ਨੂੰ ਸੰਬੋਧਨ ਕਰਦੇ ਕਿਹਾ ਕਿ ਇਹ ਕਸਮਾਂ ਉਠਾ ਕੇ ਫਿਰ ਗਏ ਹਨ ਅਤੇ ਬੇਈਮਾਨ ਹਨ। ਹੁਣ ਸਾਨੂੰ ਵੀ ਸੂਰਮਿਆਂ ਵਾਂਗ ਲੜ ਕੇ ਸ਼ਹਾਦਤ ਦੇਣੀ ਚਾਹੀਦੀ ਹੈ। ਐਸੀ ਦਸ਼ਾ ਵਿਚ ਸਿੰਘਾਂ ਨੇ ਮਤਾ ਪਕਾਇਆ ਕਿ ਜੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਹੋਂਦ ਕਾਇਮ ਰਹੀ ਤਾਂ ਉਹ ਉਸ ਬਿਖੜੇ ਸਮੇਂ ਵੀ ਅਗਵਾਈ ਕਰ ਕੇ ਪੰਥ ਨੂੰ ਫਿਰ ਸੁਰਜੀਤ ਕਰ ਲੈਣਗੇ। ਗੜ੍ਹੀ ਵਿਚ ਰਹਿੰਦੇ ਬਾਕੀ ਸਿੰਘਾਂ ਨੇ ਪੰਜ ਪਿਆਰੇ ਚੁਣੇ। ਭਾਈ ਦਇਆ ਸਿੰਘ

ਜੀ ਨੇ ਅਗਵਾਈ ਕਰਦੇ ਹੁਕਮ ਦਿੱਤਾ ਕਿ ਗੁਰੂ ਜੀ ਉਸੇ ਰਾਤ ਹਵੇਲੀ ਛੱਡ ਜਾਣ। ਇਸ 'ਤੇ ਗੁਰੂ ਜੀ ਨੇ ਹੁਕਮ ਮੰਨਦੇ ਹੋਏ ਇਸ ਸ਼ਰਤ 'ਤੇ ਹਵੇਲੀ ਛੱਡ ਜਾਣ ਲਈ ਪ੍ਰਵਾਨ ਕੀਤਾ ਕਿ ਉਹ ਗੜ੍ਹੀ ਛੱਡਦਿਆਂ ਵੰਗਾਰ ਜ਼ਰੂਰ ਪਾਉਣਗੇ। ਗੁਰੂ ਸਾਹਿਬ ਨੇ ਤਿੰਨ ਸਿੰਘ- ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਜੀ ਨੂੰ ਨਾਲ ਲੈ ਕੇ ਜਾਣ ਦੀ ਵਿਉਂਤ ਦੱਸੀ ਤੇ ਹੁਕਮ ਦਿੱਤਾ ਕਿ ਬਾਕੀ ਅੱਠੇ ਸਿੰਘ ਹਵੇਲੀ ਵਿਚ ਰਹਿਣ ਅਤੇ ਸਾਰੀ ਰਾਤ ਗੋਲੀ ਚਲਾਉਂਦੇ ਤੇ ਨਗਾਰਾ ਖੜਕਾਉਂਦੇ ਰਹਿਣ। ਭਲਕੇ ਮੈਦਾਨ ਵਿਚ ਲੜ ਕੇ ਸ਼ਹੀਦ ਹੋ ਜਾਣ। ਜਿਉਂਦੇ ਜੀਅ ਵੈਰੀ ਦੇ ਕਾਬੂ ਨਹੀਂ ਆਉਣਾ।

ਅੱਧੀ ਰਾਤ ਤੋਂ ਕੁਝ ਸਮੇਂ ਬਾਅਦ ਗੁਰੂ ਜੀ ਨੇ ਲਲਕਾਰਿਆ ਤਾਂ ਕਿ ਪਤਾ ਲੱਗ ਜਾਵੇ, ਉੱਚੀ ਕਿਹਾ- "ਪੀਰੇ ਹਿੰਦ ਮੇ ਰਵਦ" ਬਾਅਦ ਵਿਚ ਗੁਰੂ ਜੀ ਨੇ ਆਪਣੇ ਜ਼ਫ਼ਰਨਾਮੇ ਵਿਚ ਲਿਖਿਆ ਕਿ ਦੇਖੋ ਵਾਹਿਗੁਰੂ ਦਾ ਕਮਾਲ, ਉਨ੍ਹਾਂ ਨੂੰ ਦੱਸ ਲੱਖ ਮੁਗ਼ਲਈਆਂ ਨੇ ਘੇਰ ਲਿਆ, ਪਰ ਨਾ ਉਨ੍ਹਾਂ ਦਾ ਵਾਲ ਵਿੰਗਾ ਹੋਇਆ ਤੇ ਨਾ ਰਤਾ ਕੁ ਝਰੀਟ ਆਈ। ਗੁਰੂ ਜੀ ਦਿਨ ਚੜ੍ਹਦੇ ਤਕ ਬਹੁਤ ਦੂਰ ਨਿਕਲ ਗਏ।

ਅਗਲੇ ਦਿਨ ਵੈਰੀ ਨੇ ਧਾਵਾ ਬੋਲ ਦਿੱਤਾ। ਸਿੰਘਾਂ ਨੇ ਦਰਵਾਜ਼ੇ ਖੋਲ ਦਿੱਤੇ ਤੇ ਸਿੰਘਾਂ ਨੇ ਆਪਣੇ ਨਾਲੋਂ ਕਈ ਗੁਣਾਂ ਵੱਧ ਮੁਗ਼ਲ ਸੈਨਿਕਾਂ ਨੂੰ ਮਾਰ ਕੇ ਸ਼ਹੀਦੀ ਪ੍ਰਾਪਤ ਕੀਤੀ। ਜਿਸ ਹਵੇਲੀ ਵਿਚ ਗੁਰੂ ਜੀ ਨੇ ਬਾਦਸ਼ਾਹੀ ਫੌਜ ਦਾ ਟਾਕਰਾ ਕੀਤਾ, ਉੱਥੇ ਗੁਰਦੁਆਰਾ (ਗੜ੍ਹੀ) ਸਾਹਿਬ ਬਣਿਆ ਹੋਇਆ ਹੈ। ਚਮਕੌਰ ਦੀ ਰਣ-ਭੂਮੀ ਜਿੱਥੇ ਸਾਹਿਬਜ਼ਾਦੇ ਸ਼ਹੀਦ ਹੋਏ ਅਤੇ ਜਿੱਥੇ ਸਾਹਿਬਜ਼ਾਦੇ ਤੇ ਹੋਰ ਸਿੰਘਾਂ ਦਾ ਸਸਕਾਰ ਹੋਇਆ ਉੱਥੇ ਗੁਰਦੁਆਰਾ ਸਾਹਿਬ ਬਣਿਆ ਹੋਇਆ ਹੈ, ਜਿਸ ਦਾ ਨਾਮ ਗੁਰਦੁਆਰਾ ਸ੍ਰੀ ਕਤਲਗੜ੍ਹ ਸਾਹਿਬ ਹੈ।

ਚਮਕੌਰ ਦੀ ਹਵੇਲੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦੋ ਸਾਹਿਬਜ਼ਾਦਿਆਂ ਅਤੇ ਸਿੰਘਾਂ ਸਮੇਤ ਮਰਦਾਨਗੀ ਅਤੇ ਯੁੱਧ-ਕਲਾ ਦੇ ਐਸੇ ਪੂਰਨੇ ਪਾਏ ਜੋ ਬੇਮਿਸਾਲ ਹਨ।

**ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਬਾਬਾ ਫਤਿਹ ਸਿੰਘ ਜੀ ਦੀਆਂ ਸ਼ਹਾਦਤਾਂ:-** ਸਰਸਾ ਨਦੀ (ਰੋਪੜ ਤੋਂ ਲਗਪਗ ੧੧ ਮੀਲ 'ਤੇ ਹੈ) ਤੋਂ ਵਿਛੜ ਕੇ ਮਾਤਾ ਗੁਜਰੀ ਜੀ ਦੋਵੇਂ ਸਾਹਿਬਜ਼ਾਦਿਆਂ ਨਾਲ ਗੰਗੂ ਦੀ ਬੇਨਤੀ 'ਤੇ ਗੰਗੂ ਦੇ ਪਿੰਡ ਸਹੇੜੀ (ਖੇੜੀ) ਚਲੇ ਗਏ। ਮੋਹਰਾਂ ਦੀ ਭਰੀ ਖੁਰਜੀ ਦੇਖ ਕੇ ਗੰਗੂ ਦੀ ਨੀਅਤ ਖਰਾਬ ਹੋ ਗਈ। ਰਾਤ ਵੇਲੇ ਉਸ ਨੇ ਮੋਹਰਾਂ ਛੁਪਾ ਲਈਆਂ ਤੇ ਬਾਹਰ ਸ਼ੋਰ ਪਾਉਣ ਲੱਗਾ ਕਿ, "ਚੋਰੀ ਹੋ ਗਈ ਹੈ!" ਮਾਤਾ ਜੀ ਨੇ ਉਸ ਨੂੰ ਸਮਝਾਇਆ ਕਿ, "ਮੋਹਰਾਂ ਤੂੰ ਰੱਖ ਲੈ! ਪਰ ਰੌਲਾ ਨਾ ਪਾ!!", ਪਰ ਉਸ ਨੇ ਹੋਰ ਇਨਾਮ ਦੇ ਲਾਲਚ ਵਿਚ ਪਿੰਡ ਦੇ ਚੌਧਰੀ ਨੂੰ ਨਾਲ ਲੈ ਕੇ ਮੋਰਿੰਡੇ ਥਾਣੇ ਜਾ ਕੇ ਦੱਸ ਦਿੱਤਾ। ਥਾਣੇਦਾਰ ਨੇ ਮਾਤਾ ਜੀ ਤੇ ਦੋਨਾਂ ਮਾਸੂਮ ਬੱਚਿਆਂ ਨੂੰ ਗ੍ਰਿਫ਼ਤਾਰ ਕਰ ਲਿਆ ਤੇ ਸਰਹਿੰਦ ਦੇ ਨਵਾਬ ਵਜ਼ੀਰ ਖਾਨ ਕੋਲ ਪਹੁੰਚਾ ਦਿੱਤਾ। ਉਸ ਨੇ ਇਨ੍ਹਾਂ ਨੂੰ ਠੰਢੇ ਬੁਰਜ ਵਿਚ ਕੈਦ ਰੱਖਣ ਤੇ ਅਗਲੀ ਸਵੇਰ ਕਚਿਹਰੀ ਵਿਚ ਪੇਸ਼ ਕਰਨ ਦਾ ਹੁਕਮ ਦਿੱਤਾ।

ਸਾਹਿਬਜ਼ਾਦਿਆਂ ਨੂੰ ਕਈ ਲਾਲਚ ਦਿੱਤੇ ਗਏ। ਇਸਲਾਮ ਕਬੂਲ ਕਰਨ ਦੀ ਪ੍ਰੇਰਨਾ ਦਿੱਤੀ ਗਈ। ਨਾ ਮੰਨਣ 'ਤੇ ਕਾਜ਼ੀ ਨੂੰ ਫਤਵਾ ਦੇਣ ਲਈ ਕਿਹਾ ਗਿਆ। ਪਰ ਉਸ ਨੇ ਮਜ਼ਬੂਰੀ ਦੱਸੀ ਕਿ ਬੱਚਿਆਂ 'ਤੇ ਫਤਵਾ ਨਹੀਂ ਚਾੜ੍ਹਿਆ ਜਾ ਸਕਦਾ। ਸੁੱਚਾ ਨੰਦ ਨੇ ਵਜ਼ੀਰ ਖਾਨ ਨੂੰ ਭੜਕਾਇਆ ਤੇ ਇਨ੍ਹਾਂ ਖ਼ਿਲਾਫ਼ ਫਤਵਾ ਦੇਣ ਲਈ ਕਿਹਾ। ਸਾਹਿਬਜ਼ਾਦਿਆਂ ਨੂੰ ਡਰਾਵਾ ਵੀ ਦਿੱਤਾ ਗਿਆ ਪਰ ਉਨ੍ਹਾਂ ਨੇ ਉੱਤਰ ਦਿੱਤਾ– "ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਸ਼ੇਰ ਬੱਚੇ ਹਾਂ। ਸ਼ੇਰਾਂ ਵਾਂਗ ਕਿਸੇ ਤੋਂ ਡਰਦੇ ਨਹੀਂ। ਸਾਨੂੰ ਸਿੱਖੀ ਜਾਨ ਤੋਂ ਪਿਆਰੀ ਹੈ। ਅਸੀਂ ਇਸਲਾਮ ਕਬੂਲ ਨਹੀਂ ਕਰਾਂਗੇ!"

ਅਗਲੇ ਦਿਨ ਸਾਹਿਬਜ਼ਾਦਿਆਂ ਨੂੰ ਫਿਰ ਕਚਹਿਰੀ ਵਿਚ ਪੇਸ਼ ਕੀਤਾ ਗਿਆ। ਡਰਾਉਣ ਤੇ ਧਮਕਾਉਣ ਦਾ ਸਿਲਸਿਲਾ ਦੁਹਰਾਇਆ ਗਿਆ। ਪਰ ਸਾਹਿਬਜ਼ਾਦੇ ਦ੍ਰਿੜ੍ਹ ਰਹੇ। ਕਚਹਿਰੀ ਵਿਚ ਸਾਹਿਬਜ਼ਾਦਾ ਬਾਬਾ ਜ਼ੋਰਾਵਰ ਸਿੰਘ ਤੇ ਸਾਹਿਬਜ਼ਾਦਾ ਬਾਬਾ ਫਤਿਹ ਸਿੰਘ ਜੀ ਨੇ ਕੜਕ ਕੇ ਕਿਹਾ:

*"ਸੂਬਿਆ ਪਰਬਤ ਦਾਬਿਆਂ ਨਾਲ ਨਹੀਂ ਹਿਲ ਜਾਂਦੇ!*
*ਬੱਚੇ ਹੋਣ ਜੋ ਸ਼ੇਰਾਂ ਦੇ ਕਦੇ ਭੇਡਾਂ ਵਿਚ ਨਹੀਂ ਰਲ ਜਾਂਦੇ!!"*

ਦੋਵੇਂ ਸਾਹਿਬਜ਼ਾਦੇ ਹਰ ਸਵਾਲ ਦਾ ਜਵਾਬ ਗੱਜ-ਵੱਜ ਕੇ ਦਿੰਦੇ ਰਹੇ। ਕਈ ਵਾਰ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਨਹੀਂ ਝੁਕੇ। ਕਾਜ਼ੀ ਕੋਲੋਂ ਫਤਵਾ ਲਿਆ ਤਾਂ ਉਸ ਨੇ ਨਵਾਬ ਵਜ਼ੀਰ ਖਾਨ 'ਤੇ ਸੁੱਚਾ ਨੰਦ ਦੇ ਜ਼ੋਰ ਪਾਉਣ ਤੇ ਬੱਚੇ ਕਸੂਰਵਾਰ ਕਹੇ, ਜੋ ਬਗਾਵਤ ਲਈ ਤੁਲੇ ਹੋਏ ਹਨ ਅਤੇ ਨੀਹਾਂ ਵਿਚ ਚਿਣ ਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ। ਇਸ ਸਮੇਂ ਨਵਾਬ ਮਲੇਰਕੋਟਲਾ ਨੇ "ਹਾਅ ਦਾ ਨਾਅਰਾ ਮਾਰਿਆ" ਤੇ ਉੱਠ ਕੇ ਚਲਾ ਗਿਆ।

੧੩ ਪੋਹ ਸੰਮਤ ੧੭੬੧ ਬਿਕ੍ਰਮੀ ੧੭੦੪ ਈ. ਨੂੰ ਦੋਹਾਂ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤਾ। 'ਗੁਰਬਿਲਾਸ ਪਾਤਸ਼ਾਹੀ ਦਸਵੀਂ' ਵਿਚ ਭਾਈ ਕੁਇਰ ਸਿੰਘ ਜੀ ਮੁਤਾਬਕ ਪਹਿਲਾਂ ਬੜੇ ਤਸੀਹੇ ਦਿੱਤੇ ਗਏ, ਪਰ ਸਾਹਿਬਜ਼ਾਦਿਆਂ ਮੁਖੋਂ ਸੀ ਤਕ ਨਾ ਉਚਾਰੀ। ਉਹ ਵਾਹਿਗੁਰੂ ਦਾ ਭਾਣਾ ਮੰਨਦੇ ਹੋਏ ਨੀਹਾਂ ਵਿਚ ਸ਼ਹੀਦ ਹੋ ਗਏ। ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦੁਲਾਰੇ ਸ਼ਹੀਦੀ ਪਾ ਗਏ, ਪਰ ਦਲੇਰ ਬੱਚਿਆਂ ਨੂੰ ਹਕੂਮਤ ਦੁਆਰਾ ਦਿੱਤੇ ਗਏ ਡਰਾਵੇ ਤੇ ਲਾਲਚ ਧਰਮ ਤੋਂ ਨਾ ਡੇਗ ਸਕੇ। ਮਾਤਾ ਗੁਜਰੀ ਜੀ ਵੀ ਠੰਡੇ ਬੁਰਜ ਵਿਚ ਸ਼ਹੀਦੀ ਪਾ ਗਏ।

ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰੀ ਜੀ ਦੇ ਅੰਤਮ ਸਸਕਾਰ ਲਈ ਦੀਵਾਨ ਟੋਡਰ ਮੱਲ ਨੇ ਸੋਨੇ ਦੀਆਂ ਮੋਹਰਾ ਵਿਛਾ ਕੇ ਥਾਂ ਪ੍ਰਾਪਤ ਕੀਤੀ ਅਤੇ ਤਿੰਨਾਂ ਦਾ ਅੰਤਮ ਸਸਕਾਰ ਇਕੱਠਾ ਹੀ ਕਰ ਦਿੱਤਾ ਗਿਆ। ਇੱਥੇ ਅੱਜਕਲ੍ਹ 'ਗੁਰਦੁਆਰਾ ਸ੍ਰੀ ਜੋਤੀ ਸਰੂਪ' ਸੁਸ਼ੋਭਿਤ ਹੈ।

ਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਬਹਾਦਰੀ ਦੇ ਜੌਹਰ ਤੇ ਸ਼ਹੀਦੀਆਂ ਸਿੱਖ ਬੱਚਿਆਂ ਲਈ ਹਮੇਸ਼ਾਂ ਚਾਨਣ-ਮੁਨਾਰਿਆਂ ਦਾ ਕੰਮ ਕਰਣਗੀਆਂ ਤੇ ਸਿੱਖ ਨੌਜਵਾਨਾਂ ਨੂੰ

ਧਰਮ ਲਈ ਜਾਨਾਂ ਵਾਰਨ ਲਈ ਪ੍ਰੇਰਨਾ ਦਿੰਦੀਆਂ ਰਹਿਣਗੀਆਂ। ਮੈਥਿਲੀ ਸ਼ਰਨ ਗੁਪਤ ਨੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਮਹਾਨਤਾ ਦਾ ਪ੍ਰਗਟਾਵਾ ਕਰਦੇ ਹੋਏ ਲਿਖਿਆ ਹੈ:

*ਜਿਸ ਕੁਲ ਜਾਤਿ ਦੇਸ਼ ਕੇ ਬੱਚੇ ਦੇ ਸਕਤੇ ਹੈ ਯੌਂ ਬਲੀਦਾਨ,*
*ਉਸ ਕਾ ਵਰਤਮਾਨ ਕੁਛ ਭੀ ਹੋ ਪਰ ਭਵਿੱਸ਼ਯ ਹੈ ਮਹਾਂ ਮਹਾਨ।*

■

ਕਵਿਤਾ:

# ਸਾਹਿਬਜ਼ਾਦਿਆਂ ਦੀ ਸ਼ਹਾਦਤ

*-ਡਾ. ਸਰਬਜੀਤ ਕੌਰ ਸੰਧਾਵਾਲੀਆ**

*ਇਨ੍ਹਾਂ ਸਾਕਿਆਂ ਦੇ ਦਿਨਾਂ ਵਿਚ ਦਿਲ ਨੂੰ ਕੀ ਹੋਇਆ,*
*ਸਾਰੇ ਸਾਲ ਵਿਚ ਏਨਾ ਤਾਂ ਇਹ ਕਦੇ ਨਹੀਂ ਸੀ ਰੋਇਆ।*
*ਮੇਰੇ ਪਾਤਸ਼ਾਹ ਦੇ ਦੂਲੇ ਚਾਰੇ ਹੀਰੇ ਅਣਮੁੱਲੇ,*
*ਹੋਏ ਅੱਖੀਆਂ ਤੋਂ ਉਹਲੇ ਸਾਥੋਂ ਮੁਖੜਾ ਲੁਕੋਇਆ।*
*ਅਜੇ ਤੀਕ ਵੀ ਜ਼ਮੀਨ ਕੰਬੇ ਹਉਕਿਆਂ ਦੇ ਨਾਲ,*
*ਇਹਦਾ ਨੀਹਾਂ ਵਾਲਾ ਫੱਟ ਕਦੇ ਰਾਜ਼ੀ ਨਹੀਂ ਹੋਇਆ।*
*ਛਾਈ ਸੰਘਣੀ ਉਦਾਸੀ ਪਾਟੀ ਬੱਦਲਾਂ ਦੀ ਛਾਤੀ,*
*ਲਹੂ ਅੰਬਰਾਂ ਦੀ ਅੱਖ ਵਿੱਚੋਂ ਨੀਰ ਬਣ ਚੋਇਆ।*
*ਮੇਰੇ ਸਾਹਿਬੇ ਕਮਾਲ ਉਤੋਂ ਵਾਰੀ ਵਾਰੀ ਜਾਈਏ,*
*ਝੋਲੀ ਲਾਲਾਂ ਵਾਲੀ ਛੰਡੀ ਸਾਥੋਂ ਕੁਝ ਨਾ ਲੁਕੋਇਆ।*
*ਕਾਇਨਾਤ ਵਿਚ ਧੁੰਦ ਅਤੇ ਗਹਿਰ ਜਿਹੀ ਛਾਈ,*
*ਅੱਜ ਜਾਪੇ ਇਤਿਹਾਸ ਵੀ ਖਾਮੋਸ਼ ਜਿਹਾ ਹੋਇਆ।*
*ਫਤਿਹਗੜ੍ਹ ਦੇ ਮੁਨਾਰੇ ਚਮਕੌਰ ਦੇ ਸਿਤਾਰੇ,*
*ਪਾਉਂਦੇ ਰਹਿਣਗੇ ਕਹਾਣੀ ਅਸੀਂ ਕਿੰਨਾ ਕੁਝ ਖੋਇਆ।*
*ਠੰਢੇ ਬੁਰਜ 'ਚ ਮਾਤਾ ਜੀ ਵੀ ਹੋ ਗਏ ਸ਼ਹੀਦ,*
*ਅੱਜ ਚੱਕੀਆਂ ਮਧਾਣੀਆਂ ਨੇ ਮਾਰੂ ਰਾਗ ਛੋਇਆ।*
*ਸੋਹਲ ਫੁੱਲਾਂ ਨੂੰ ਸਮੇਟ ਮਰਨ ਮਿੱਟੀ ਹੋਈ ਕੰਧ,*
*ਇਹਨੇ ਏਨਾ ਵੱਡਾ ਕਹਿਰ ਕਿਵੇਂ ਸੀਨੇ 'ਚ ਸਮੋਇਆ।*
*ਇਨ੍ਹਾਂ ਚਾਨਣੇ ਚਰਾਗਾਂ ਦੇ ਸੀ ਕਿੱਡੇ ਵੱਡੇ ਜੇਰੇ,*
*ਸਾਥੋਂ ਝੱਲਿਆ ਨਾ ਜਾਵੇ ਜਦੋਂ ਕਿੱਸਾ ਇਹ ਛੋਹਿਆ।*
*ਭੇਟ ਕਰਦੇ ਹਾਂ ਸੁੱਚੇ ਹੰਝੂਆਂ ਦੇ ਨਜ਼ਰਾਨੇ,*
*ਅਸੀਂ ਨੂਰ ਦੇ ਨਗੀਨਿਆਂ ਨੂੰ ਨੈਣਾਂ 'ਚ ਪਰੋਇਆ।*

■

**ਦਰਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬੁਲੰਦਪੁਰੀ ਸਾਹਿਬ, ਨੇੜੇ ਮਹਿਤਪੁਰ, ਤਹਿਸੀਲ ਨਕੋਦਰ, ਜ਼ਿਲ੍ਹਾ ਜਲੰਧਰ ਪਿੰਨ ੧੪੪੦੪੧,ਮੋ: +੯੧ ੯੮੧੪੭-੧੬੩੬੭*

# ਮਾਤਾ ਗੁਜਰੀ ਜੀ ਦੀ ਵਿਲੱਖਣ ਸ਼ਖ਼ਸੀਅਤ

*-ਡਾ. ਰਾਜਵਿੰਦਰ ਸਿੰਘ ਜੋਗਾ**

ਸਿੱਖੀ ਦੇ ਮਹੱਲ ਨੂੰ ਮਜ਼ਬੂਤ ਕਰਨ ਲਈ ਗੁਰੂ ਸਾਹਿਬਾਨ, ਉਨ੍ਹਾਂ ਦੇ ਪਰਵਾਰਿਕ ਮੈਂਬਰਾਂ ਅਤੇ ਹੋਰ ਬੇਅੰਤ ਸਿੰਘਾਂ-ਸਿੰਘਣੀਆਂ, ਕੁੱਛੜ ਚੁੱਕੇ ਬਾਲਾਂ ਤੋਂ ਲੈ ਕੇ ਬਜ਼ੁਰਗਾਂ ਤਕ ਨੇ ਇਸ ਦੀਆਂ ਨੀਹਾਂ ਨੂੰ ਸ਼ਹਾਦਤ ਦੇ ਖ਼ੂਨ ਨਾਲ ਸਿੰਜਿਆ ਹੈ। ਅਕਾਲ ਪੁਰਖ ਦੀ ਕਿਰਪਾ ਸਦਕਾ ਇਸ ਸੰਗਰਾਮ ਵਿਚ ਇਕ ਵੀ ਅਜਿਹੀ ਉਦਾਹਰਨ ਨਹੀਂ ਮਿਲਦੀ ਕਿ ਇਨ੍ਹਾਂ ਵਿੱਚੋਂ ਕੋਈ ਆਪਣੇ ਅਕੀਦੇ ਤੋਂ ਡੋਲਿਆ ਹੋਵੇ। ਸਿੱਖ ਇਤਿਹਾਸ ਸ਼ਹੀਦੀਆਂ ਦੀ ਦਾਸਤਾਨ ਨਾਲ ਭਰਿਆ ਪਿਆ ਹੈ ਪਰ ਸਿੱਖ ਸ਼ਹਾਦਤ ਦੀ ਤਵਾਰੀਖ਼ ਵਿਚ ਪੋਹ ਮਹੀਨੇ ਦੀ ਸ਼ਹੀਦੀ ਦਾਸਤਾਨ (ਸਾਕਾ ਸਰਹਿੰਦ) ਤਾਂ ਰੌਂਗਟੇ ਖੜ੍ਹੇ ਕਰ ਦੇਣ ਵਾਲੀ ਹੈ। ਸ਼ਹੀਦੀ ਦੀ ਅਜਿਹੀ ਮਿਸਾਲ ਦੁਨੀਆ ਦੇ ਕਿਸੇ ਵੀ ਹੋਰ ਇਤਿਹਾਸ ਵਿਚ ਨਹੀਂ ਮਿਲਦੀ ਜਿਸ ਵਿਚ ਬਾਲ ਤੇ ਬਜ਼ੁਰਗ ਉਮਰ ਦੇ ਦੋਵੇਂ ਸ਼ਹੀਦਾਂ ਨੇ ਤਸੀਹੇ ਝੱਲ ਕੇ ਸ਼ਹਾਦਤ ਪਾਉਣ ਵਾਲੀ ਇੰਤਹਾ ਕਰਵਾ ਦਿੱਤੀ ਹੋਵੇ। ਸਿੱਖੀ ਧਾਰਨ ਕਰਨ ਵਾਲਿਆਂ ਲਈ ਤਾਂ ਪਹਿਲਾ ਸਬਕ ਹੀ- *ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥* ਤੇ *ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥ ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* ਵਾਲਾ ਹੈ। ਇਸ ਮਾਰਗ 'ਤੇ ਚਲਦਿਆਂ ਬੇਅੰਤ ਸਿੰਘ-ਸਿੰਘਣੀਆਂ ਸ਼ਹਾਦਤਾਂ ਪ੍ਰਾਪਤ ਕਰ ਗਏ। ਗੁਰੂ-ਮਾਤਾਵਾਂ, ਗੁਰੂ-ਮਹਿਲ ਤੇ ਗੁਰੂ-ਸਪੁੱਤਰੀਆਂ ਦਾ ਸਿੱਖ ਧਰਮ ਦੇ ਪ੍ਰਚਾਰ-ਪ੍ਰਸਾਰ ਵਿਚ ਵੀ ਵੱਡਾ ਯੋਗਦਾਨ ਰਿਹਾ ਹੈ।

ਸਿੱਖ ਤਵਾਰੀਖ਼ ਵਿਚੋਂ ਜੇਕਰ ਸਿੱਖ ਇਸਤਰੀਆਂ ਦੀ ਵਿਲੱਖਣ ਸ਼ਖ਼ਸੀਅਤ ਬਾਰੇ ਗੱਲ ਕੀਤੀ ਜਾਵੇ ਤਾਂ ਉਨ੍ਹਾਂ ਵਿਚ ਮਾਤਾ ਗੁਜਰੀ ਜੀ ਦਾ ਨਾਂ ਪ੍ਰਥਮ ਰੂਪ ਵਿਚ ਲਿਆ ਜਾਵੇਗਾ।

ਮਾਤਾ ਗੁਜਰੀ ਜੀ ਦਾ ਜਨਮ ਭਾਈ ਲਾਲ ਚੰਦ ਸੁਭਿਖੇ ਖੱਤ੍ਰੀ ਦੇ ਘਰ ਮਾਤਾ ਬਿਸ਼ਨ ਕੌਰ ਜੀ ਦੀ ਕੁੱਖੋਂ ੨੩ ਕੱਤਕ (ਮੱਘਰ ਵਦੀ ੦੭), ਸੰਮਤ ੧੬੮੧ ਬਿ. (੧੬੨੪ ਈ.) ਨੂੰ ਕਰਤਾਰਪੁਰ (ਜ਼ਿਲ੍ਹਾ ਜਲੰਧਰ) ਵਿਖੇ ਹੋਇਆ। ਭਾਈ ਲਾਲ ਚੰਦ ਜੀ ਗੁਰੂ ਸਾਹਿਬ ਦੇ ਸ਼ਰਧਾਲੂ ਸਨ ਤੇ ਪਰਵਾਰ ਸਮੇਤ ਗੁਰੂ-ਦਰ ਦੀ ਸੇਵਾ ਵਿਚ ਅਕਸਰ ਹੀ ਹਾਜ਼ਰ ਹੁੰਦੇ ਰਹਿੰਦੇ ਸਨ। ਜਦੋਂ ਛੇਵੇਂ ਪਾਤਸ਼ਾਹ ਜੀ ਆਪਣੇ ਸਪੁੱਤਰ ਸ੍ਰੀ ਸੂਰਜ ਮੱਲ ਨੂੰ ਕਰਤਾਰਪੁਰ ਵਿਖੇ ਵਿਆਹੁਣ ਆਏ ਤਾਂ ਉਸ ਸਮੇਂ ਭਾਈ ਲਾਲ

** ਇੰਚਾਰਜ ਅਤੇ ਐਸੋਸੀਏਟ ਸੰਪਾਦਕ, ਗੁਰਦੁਆਰਾ ਗਜ਼ਟ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. ੯੫੦੧੩੦੦੪੫੯*

ਚੰਦ ਜੀ ਨੇ ਸ੍ਰੀ (ਗੁਰੂ) ਤੇਗ ਬਹਾਦਰ ਜੀ ਨੂੰ ਵੇਖ ਕੇ ਉਨ੍ਹਾਂ ਨਾਲ ਬੀਬੀ (ਮਾਤਾ) ਗੁਜਰੀ ਜੀ ਦਾ ਵਿਆਹ ਕਰਨ ਬਾਰੇ ਮਨ ਵਿਚ ਸੋਚ ਲਿਆ। ਫਿਰ ਇਸੇ ਨਗਰ ਵਿਚ ਹੀ ਬੀਬੀ (ਮਾਤਾ) ਗੁਜਰੀ ਜੀ ਦਾ ਵਿਆਹ (ਸ੍ਰੀ ਗੁਰੂ) ਤੇਗ ਬਹਾਦਰ ਜੀ ਨਾਲ ਸੰਮਤ ੧੬੮੯ ਬਿ. (੧੬੩੨ ਈ.) ਨੂੰ ਹੋਇਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸਮੁੱਚੇ ਪਰਵਾਰ ਸਮੇਤ ਸ੍ਰੀ ਕੀਰਤਪੁਰ ਸਾਹਿਬ ਵਿਖੇ ਰਹਿਣ ਲੱਗ ਪਏ ਸਨ। ਇੱਥੇ ਆਪ ਜੀ ਨੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪਣੇ ਪੋਤਰੇ ਸ੍ਰੀ (ਗੁਰੂ) ਹਰਿਰਾਇ ਜੀ ਨੂੰ ਗੁਰਿਆਈ ਬਖ਼ਸ਼ ਕੇ ਮਾਤਾ ਨਾਨਕੀ ਜੀ ਨੂੰ ਕਿਹਾ ਕਿ ਉਹ ਸ੍ਰੀ (ਗੁਰੂ) ਤੇਗ ਬਹਾਦਰ ਜੀ ਤੇ (ਮਾਤਾ) ਗੁਜਰੀ ਜੀ ਨੂੰ ਨਾਲ ਲੈ ਕੇ ਆਪਣੇ ਪੇਕੇ ਘਰ ਬਕਾਲਾ ਵਿਖੇ ਚਲੇ ਜਾਣ ਤੇ ਉੱਥੇ ਹੀ ਰਿਹਾਇਸ਼ ਕਰਨ। ਮਾਤਾ ਜੀ ਸ੍ਰੀ ਕੀਰਤਪੁਰ ਸਾਹਿਬ ਛੱਡ ਕੇ ਬਕਾਲਾ ਵਿਖੇ ਆ ਬਿਰਾਜੇ ਤੇ ਇੱਥੇ ਹੀ ਰਹਿਣ ਲੱਗ ਪਏ। ਮਾਤਾ ਗੁਜਰੀ ਜੀ ਪਰਵਾਰ ਅਤੇ ਆਉਣ ਵਾਲੇ ਸ਼ਰਧਾਲੂਆਂ ਦੀ ਖੂਬ ਸੇਵਾ ਕਰਦੇ। ਸ੍ਰੀ (ਗੁਰੂ) ਤੇਗ ਬਹਾਦਰ ਜੀ ਵਧੇਰੇ ਸਮਾਂ ਭੋਰੇ ਵਿਚ ਗੁਜ਼ਾਰਦੇ ਤੇ ਪ੍ਰਭੂ-ਬੰਦਗੀ ਵਿਚ ਲੀਨ ਰਹਿੰਦੇ ਤੇ ਆਏ-ਗਏ ਸਿੱਖ ਸ਼ਰਧਾਲੂਆਂ ਨਾਲ ਵੀ ਲੋੜ ਅਨੁਸਾਰ ਗੁਰਮਤਿ ਵਿਚਾਰਾਂ ਕਰਦੇ।

ਸੰਨ ੧੬੬੪ ਈ. ਨੂੰ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਦਿੱਲੀ ਵਿਖੇ ਜੋਤੀ-ਜੋਤਿ ਸਮਾਉਣ ਤੋਂ ਪਹਿਲਾਂ ਆਪਣੇ ਉਤਰਾਧਿਕਾਰੀ ਦੀ ਚੋਣ ਲਈ ਇਸ਼ਾਰਾ ਕਰਦਿਆਂ ਬਚਨ ਕੀਤੇ 'ਬਾਬਾ ਬਕਾਲੇ' ਭਾਵ ਸਾਡਾ ਅਗਲਾ ਗੁਰੂ ਸਰੂਪ 'ਬਾਬਾ ਬਕਾਲਾ' ਵਿਖੇ ਬਿਰਾਜਮਾਨ ਹੈ। ਇਧਰ ਜਦੋਂ ਸੋਢੀ ਬੰਸੀਆਂ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਆਪਣਾ ਉਤਰਾਧਿਕਾਰੀ ਬਾਬਾ ਬਕਾਲਾ ਵਿਖੇ ਹੋਣ ਦਾ ਸੰਕੇਤ ਕੀਤਾ ਹੈ ਤਾਂ ਉਨ੍ਹਾਂ ਨੇ ਬਕਾਲਾ ਨਗਰ ਵਿਚ ਆ ਡੇਰੇ ਲਾਏ। ਬਕਾਲਾ ਵਿਚ ਅਜਿਹੀ ਸਥਿਤੀ ਬਣ ਗਈ ਕਿ ਪਤਾ ਹੀ ਨਹੀਂ ਸੀ ਲਗਦਾ ਕਿ ਕਿਹੜਾ ਗੁਰੂ ਹੈ? ਉਸ ਸਮੇਂ ਗੁਰੂ-ਘਰ ਦੇ ਅਨਿੰਨ ਸ਼ਰਧਾਲੂ ਭਾਈ ਮੱਖਣ ਸ਼ਾਹ ਲੁਬਾਣਾ ਜੀ, ਜੋ ਇਕ ਧਨਾਢ ਵਪਾਰੀ ਸਨ, ਗੁਰੂ-ਦਰਸ਼ਨਾਂ ਨੂੰ ਆਏ। ਇਨ੍ਹਾਂ ਨੇ ਆ ਕੇ ਵੇਖਿਆ ਕਿ ਇੱਥੇ ਤਾਂ ਕਿੰਨੀਆਂ ਹੀ ਗੱਦੀਆਂ ਸਥਾਪਿਤ ਹਨ ਤੇ ਸਾਰੇ ਹੀ ਆਪਣੇ-ਆਪ ਨੂੰ ਗੁਰੂ ਦੱਸ ਰਹੇ ਹਨ। ਉਨ੍ਹਾਂ ਨੇ ਆਪਣੇ ਮਨ ਵਿਚ ਗੁਰੂ ਪਾਤਸ਼ਾਹ ਜੀ ਦੇ ਚਰਨਾਂ ਦਾ ਧਿਆਨ ਧਰਿਆ ਤੇ ਕੁਝ-ਕੁਝ ਮੋਹਰਾਂ ਦਾ ਇਨ੍ਹਾਂ ਆਪੂੰ ਬਣੇ ਗੁਰੂਆਂ ਅੱਗੇ ਮੱਥਾ ਟੇਕਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਸਾਰਿਆਂ ਨੇ ਮੋਹਰਾਂ ਸਵੀਕਾਰ ਕਰਦਿਆਂ ਅਸ਼ੀਰਵਾਦ ਦਿੱਤੇ। ਫਿਰ ਭਾਈ ਮੱਖਣ ਸ਼ਾਹ ਜੀ ਨੇ ਪੁੱਛਿਆ! ਕਿ ਇੱਥੇ ਹੋਰ ਵੀ ਕੋਈ ਗੁਰੂ ਹੈ? ਤਾਂ ਉਨ੍ਹਾਂ ਨੂੰ ਦੱਸਿਆ ਗਿਆ ਕਿ ਸ੍ਰੀ (ਗੁਰੂ) ਤੇਗ ਬਹਾਦਰ ਜੀ ਹਨ ਤੇ ਉਹ ਜ਼ਿਆਦਾਤਰ ਭੋਰੇ ਵਿਚ ਬੰਦਗੀ ਕਰਦੇ ਹਨ। ਭਾਈ ਮੱਖਣ ਸ਼ਾਹ ਜੀ ਉਨ੍ਹਾਂ ਦੇ ਦਰਸ਼ਨਾਂ ਨੂੰ ਆਏ। ਦਰਸ਼ਨ ਕਰਦਿਆਂ ਹੀ ਭਾਈ ਮੱਖਣ ਸ਼ਾਹ

ਦੇ ਹਿਰਦੇ ਵਿਚ ਠੰਡ ਪੈ ਗਈ, ਮਨ ਸ਼ਾਂਤ ਹੋ ਗਿਆ। ਸਤਿਗੁਰੂ ਜੀ ਨੇ ਉਸ ਦੇ ਮਨ ਦੀ ਬਿਰਥਾ ਜਾਣ ਕੇ ਆਪਣੀ ਅਮਾਨਤ ਮੰਗੀ। ਭਾਈ ਮੱਖਣ ਸ਼ਾਹ ਜੀ ਖੁਸ਼ੀ ਨਾਲ ਗਦ-ਗਦ ਹੋ ਉਠੇ ਤੇ ਕਹਿਣ ਲੱਗੇ "ਗੁਰੂ ਲਾਧੋ ਰੇ, ਗੁਰੂ ਲਾਧੋ ਰੇ" ਭਾਵ ਮੈਨੂੰ ਸੱਚਾ ਗੁਰੂ ਲੱਭ ਗਿਆ ਹੈ। ਭਾਈ ਮੱਖਣ ਸ਼ਾਹ ਲੁਬਾਣਾ ਜੀ ਦੇ ਇਨ੍ਹਾਂ ਬਚਨਾਂ ਤੋਂ ਬਾਅਦ ਆਪੂ ਬਣੇ ਗੁਰੂਆਂ ਦਾ ਪਾਜ ਉਘੜ ਗਿਆ ਤੇ ਉਹ ਆਪਣਾ ਡੰਡਾ ਡੇਰਾ ਚੁੱਕ ਕੇ ਦੌੜ ਗਏ।

ਸ੍ਰੀ ਗੁਰੂ ਤੇਗ ਬਹਾਦਰ ਜੀ ਗੁਰਿਆਈ ਮਿਲਣ ਉਪਰੰਤ ਉੱਤਰ ਪ੍ਰਦੇਸ਼, ਬਿਹਾਰ, ਬੰਗਾਲ ਤੇ ਅਸਾਮ ਦੇ ਰਾਜਾਂ ਵਿਚ ਗੁਰਮਤਿ ਦੇ ਪ੍ਰਚਾਰ ਲਈ ਗਏ ਤਾਂ ਉਸ ਸਮੇਂ ਮਾਤਾ ਗੁਜਰੀ ਜੀ ਤੇ ਪਰਵਾਰ ਉਨ੍ਹਾਂ ਦੇ ਨਾਲ ਸਨ। ਇੱਥੇ ਉਨ੍ਹਾਂ ਨੂੰ ਮਾਤਾ ਨਾਨਕੀ ਜੀ ਦੀ ਰਹਿਨੁਮਾਈ ਹੇਠ ਤੇ ਕੁਝ ਸਿੱਖਾਂ ਨੂੰ ਉਨ੍ਹਾਂ ਦੀ ਸੇਵਾ ਵਿਚ ਪਟਨਾ ਨਗਰ ਵਿਖੇ ਛੱਡ ਕੇ ਆਪ ਢਾਕਾ (ਅਸਾਮ) ਵੱਲ ਚਲੇ ਗਏ ਸਨ। ਇੱਥੇ ਹੀ ਪੋਹ ਸੁਦੀ ਸੱਤਵੀਂ, ੨੩ ਪੋਹ, ਸੰਮਤ ੧੭੨੩ ਬਿ. (੨੨ ਦਸੰਬਰ ੧੬੬੬ ਈ.) ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਮਾਤਾ ਗੁਜਰੀ ਜੀ ਦੇ ਗ੍ਰਹਿ ਵਿਖੇ ਬਾਲਕ ਸ੍ਰੀ ਗੋਬਿੰਦ ਰਾਇ ਜੀ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਨੇ ਪ੍ਰਕਾਸ਼ ਧਾਰਿਆ। ਮਹਾਨ ਤੇਜਸਵੀ ਬਾਲਕ ਦੇ ਪ੍ਰਕਾਸ਼ ਨਾਲ ਪਟਨਾ ਨਗਰ ਰੁਸ਼ਨਾ ਗਿਆ। ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਜੀ ਨੂੰ ਬੇਅੰਤ ਵਧਾਈਆਂ ਮਿਲੀਆਂ। ਲਗਪਗ ਛੇ ਸਾਲਾਂ ਬਾਅਦ ਇੱਥੋਂ ਮਾਤਾ ਗੁਜਰੀ ਜੀ ਦੇ ਨਾਲ ਉਨ੍ਹਾਂ ਦਾ ਪਰਵਾਰ ਤੇ ਸਿੱਖਾਂ ਦਾ ਕਾਫਲਾ ਵੱਖ-ਵੱਖ ਥਾਵਾਂ ਤੋਂ ਪੜਾਅ-ਦਰ-ਪੜਾਅ ਕਰਦਾ ਹੋਇਆ ਸ੍ਰੀ ਅਨੰਦਪੁਰ ਸਾਹਿਬ ਪਹੁੰਚਿਆ।

ਇਸ ਸਮੇਂ ਔਰੰਗਜ਼ੇਬ ਦੇ ਜ਼ੁਲਮ ਬਹੁਤ ਵਧ ਗਏ ਸਨ, ਉਹ ਹਿੰਦੂ ਬ੍ਰਾਹਮਣਾਂ ਨੂੰ ਧੱਕੇ ਨਾਲ ਮੁਸਲਮਾਨ ਬਣਾ ਰਿਹਾ ਸੀ। ਜਦੋਂ ਇਸ ਬਿਪਤਾ ਦੇ ਸਮੇਂ ਕਸ਼ਮੀਰ ਦੇ ਪੰਡਿਤ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਦੀ ਹਜ਼ੂਰੀ ਵਿਚ ਮਦਦ ਲੈਣ ਲਈ ਪਹੁੰਚੇ ਤਾਂ ਮਾਤਾ ਗੁਜਰੀ ਜੀ ਨੇ ਇਨ੍ਹਾਂ ਦੀਨ-ਦੁਖੀਆਂ ਦੀ ਬਿਪਤਾ ਹਰਨ ਲਈ ਆਪਣੇ ਪਤੀ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਧਰਮ ਦੀ ਰੱਖਿਆ ਕਰਨ ਵਾਸਤੇ ਦਿੱਲੀ ਨੂੰ ਤੁਰਨ ਲਈ ਪੂਰਾ ਸਾਥ ਦਿੱਤਾ।

ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਤੋਂ ਬਾਅਦ ਜਦੋਂ ਭਾਈ ਜੈਤਾ (ਬਾਬਾ ਜੀਵਨ ਸਿੰਘ) ਜੀ ਦਿੱਲੀ ਤੋਂ ਗੁਰੂ ਜੀ ਦਾ ਸੀਸ ਲੈ ਕੇ ਸ੍ਰੀ ਕੀਰਤਪੁਰ ਸਾਹਿਬ ਪਹੁੰਚੇ ਤਾਂ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਤੇ ਉਨ੍ਹਾਂ ਦੇ ਲਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੇ ਅਨਿੰਨ ਸਿੱਖ ਗੁਰੂ ਜੀ ਦੇ ਸੀਸ ਦੇ ਦਰਸ਼ਨ ਕਰਨ ਵਾਸਤੇ ਪਹੁੰਚੇ। ਮਾਤਾ ਨਾਨਕੀ ਜੀ ਬਹੁਤ ਬਿਰਧ ਹੋ ਚੁੱਕੇ ਸਨ, ਇਸ ਸਮੇਂ ਮਾਤਾ ਗੁਜਰੀ ਜੀ ਨੇ ਸਾਰੇ ਪਰਵਾਰ ਤੇ ਸਿੱਖਾਂ ਨੂੰ ਧਰਵਾਸ ਦਿੱਤਾ। ਮਾਤਾ ਗੁਜਰੀ ਜੀ ਨੇ ਪਤੀ-ਗੁਰੂ ਜੀ ਦੇ ਸੀਸ ਦੇ ਦਰਸ਼ਨ ਕਰਦਿਆਂ ਅੰਤਰ-ਧਿਆਨ ਹੋ ਕੇ ਅਰਦਾਸ ਕੀਤੀ, ਹੇ ਪਤੀ

ਗੁਰੂਦੇਵ! ਆਪ ਜੀ ਦੀ ਕੇਸਾਂ ਸੁਆਸਾਂ ਸੰਗ ਨਿਭ ਗਈ ਹੈ, ਕਿਰਪਾ ਕਰੋ ਕਿ ਮੇਰੀ ਵੀ ਗੁਰੂ ਨਾਨਕ ਦੀ ਸਿੱਖੀ ਦੇ ਅੰਗ-ਸੰਗ ਨਿਭ ਜਾਵੇ।

ਸੰਨ ੧੭੦੪ ਈ. ਨੂੰ ਸ੍ਰੀ ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਗੁਰੂ ਸਾਹਿਬ ਉਨ੍ਹਾਂ ਦੇ ਪਰਵਾਰਿਕ ਮੈਂਬਰ ਤੇ ਸਿੱਖਾਂ ਦਾ ਸਾਰਾ ਕਾਫਲਾ ਸਰਸਾ ਕੰਢੇ ਵਿਛੜ ਗਿਆ। ਮਾਤਾ ਗੁਜਰੀ ਜੀ ਤੇ ਦੋ ਛੋਟੇ ਸਾਹਿਬਜ਼ਾਦੇ ਵਿਛੜ ਕੇ ਮੋਰਿੰਡੇ (ਰੋਪੜ) ਵੱਲ ਆ ਗਏ। ਉਨ੍ਹਾਂ ਨੇ ਇਕ ਰਾਤ ਕੁੰਮੇ ਮਾਸ਼ਕੀ ਦੀ ਝੋਂਪੜੀ ਵਿਚ ਵੀ ਗੁਜ਼ਾਰੀ। ਇੱਥੇ ਮਾਤਾ ਜੀ ਨੂੰ ਗੰਗੂ ਰਸੋਈਆ ਮਿਲ ਗਿਆ ਤੇ ਉਹ ਉਨ੍ਹਾਂ ਨੂੰ ਆਪਣੇ ਨਾਲ ਖੇੜੀ (ਸਹੇੜੀ) ਨਗਰ ਲੈ ਆਇਆ। ਇਤਿਹਾਸ ਵਿਚ ਜ਼ਿਕਰ ਮਿਲਦਾ ਹੈ ਕਿ ਗੰਗੂ ਨੇ ਮਾੜੀ ਨੀਅਤ ਨਾਲ ਮਾਤਾ ਜੀ ਕੋਲ ਜੋ ਕੁਝ ਥੋੜਾ-ਬਹੁਤਾ ਧਨ ਆਦਿਕ ਜਾਂ ਮੋਹਰਾਂ ਦੀ ਥੈਲੀ ਸੀ ਉਹ ਰਾਤ ਨੂੰ ਚੋਰੀ ਕਰ ਲਈ, ਇੱਥੇ ਹੀ ਬੱਸ ਨਹੀਂ ਬਲਕਿ ਉਸ ਨੇ ਲਾਲਚ-ਵੱਸ ਹੋ ਕੇ ਇਨ੍ਹਾਂ ਨੂੰ ਮੋਰਿੰਡੇ ਦੇ ਕੋਤਵਾਲ ਕੋਲ ਫੜਾ ਦਿੱਤਾ। ਉਸ ਨੇ ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦਿਆਂ ਨੂੰ ਵਜ਼ੀਰ ਖਾਨ ਕੋਲ ਪੇਸ਼ ਕਰ ਦਿੱਤਾ। ਉਸ ਨਿਰਦਈ ਨੇ ਇਨ੍ਹਾਂ ਨੂੰ ਭੁੱਖਣ-ਭਾਣੇ ਪੋਹ ਦੀ ਸਰਦੀ ਵਿਚ 'ਠੰਡੇ ਬੁਰਜ' ਵਿਚ ਕੈਦ ਕਰਨ ਦਾ ਹੁਕਮ ਦੇ ਦਿੱਤਾ। ਮਾਤਾ ਗੁਜਰੀ ਜੀ ਜਾਣਦੇ ਸਨ ਕਿ ਇਨ੍ਹਾਂ ਜ਼ਾਲਮਾਂ ਨੇ ਬਾਲਾਂ ਦੀ ਉਮਰ ਦਾ ਵੀ ਲਿਹਾਜ਼ ਨਹੀਂ ਕਰਨਾ ਤੇ ਇਨ੍ਹਾਂ ਨੂੰ ਆਪਣੇ ਅਕੀਦੇ ਤੋਂ ਡੁਲਾਉਣ ਲਈ ਤਰ੍ਹਾਂ-ਤਰ੍ਹਾਂ ਦੇ ਲਾਲਚ ਤੇ ਡਰਾਵੇ ਦੇਣੇ ਹਨ। ਮਾਤਾ ਜੀ ਨੂੰ ਵਿਸ਼ਵਾਸ ਸੀ ਕਿ ਇਨ੍ਹਾਂ ਦੀ ਪਰਵਰਿਸ਼ ਵਿਚ ਉਨ੍ਹਾਂ ਨੇ ਕੋਈ ਕਮੀ ਨਹੀਂ ਛੱਡੀ। ਉਨ੍ਹਾਂ ਨੂੰ ਆਪ ਜਨਮ ਤੋਂ ਬਾਅਦ ਕੁੱਛੜ ਚੁੱਕਣ ਦੇ ਸਮੇਂ ਤੋਂ ਲੈ ਕੇ *'ਸੀਸੁ ਦੀਆ ਪਰ ਸਿਰਰੁ ਨ ਦੀਆ'* ਦੇ ਬਚਨਾਂ ਵਾਲੀ ਸਿੱਖਿਆ ਦੇ ਕੇ ਪਾਲਿਆ ਸੀ। ਇਸ ਸਮੇਂ ਫਿਰ ਮਾਤਾ ਜੀ ਨੇ ਉਨ੍ਹਾਂ ਨੂੰ ਯਾਦ ਕਰਵਾਇਆ ਕਿ ਤੁਸੀਂ ਆਪਣੇ ਬਹਾਦਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਬਹਾਦਰ ਸਪੁੱਤਰ ਹੋ ਜਿਨ੍ਹਾਂ ਨੇ ਨੌਂ ਸਾਲ ਦੀ ਉਮਰ ਵਿਚ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ੍ਰਿਸ਼ਟੀ ਦੀ ਚਾਦਰ ਬਣਨ ਲਈ ਦਿੱਲੀ ਤੋਰਿਆ ਤੇ ਫਿਰ ਤੁਹਾਡੇ ਦਾਦਾ-ਗੁਰੂ ਜੀ ਨੇ ਧਰਮ ਦੀ ਰੱਖਿਆ ਲਈ ਆਪਣਾ ਸੀਸ ਕੁਰਬਾਨ ਕਰ ਦਿੱਤਾ। ਮੇਰੇ ਸ਼ੇਰ ਪੁੱਤਰੋ! ਤੁਹਾਡਾ ਸੀਸ ਕੇਵਲ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਅੱਗੇ ਨਹੀਂ ਝੁਕਣਾ ਚਾਹੀਦਾ। ਕਿਸੇ ਤਰ੍ਹਾਂ ਦਾ ਡਰ ਮਨ ਵਿਚ ਨਹੀਂ ਰੱਖਣਾ ਤੇ ਦ੍ਰਿੜ੍ਹਤਾ-ਪੂਰਵਕ ਗੁਰੂ ਸਾਹਿਬਾਨ ਦੇ ਆਦਰਸ਼ਾਂ 'ਤੇ ਪਹਿਰਾ ਦੇਣਾ। ਮਾਤਾ ਜੀ ਨੇ ਆਪਣੇ ਪੋਤਰਿਆਂ ਨੂੰ ਇਹ ਸਿੱਖਿਆ ਦ੍ਰਿੜ੍ਹ ਕਰਵਾ ਕੇ ਸੂਬੇ ਦੀ ਕਚਹਿਰੀ ਵਿਚ ਪੇਸ਼ ਹੋਣ ਲਈ ਤਿਆਰ ਕਰ ਦਿੱਤਾ। ਕਚਹਿਰੀ ਵਿਚ ਪੇਸ਼ ਕਰ ਕੇ ਸਾਹਿਬਜ਼ਾਦਿਆਂ ਨੂੰ ਕਈ ਤਰ੍ਹਾਂ ਦੇ ਲਾਲਚ ਦਿੱਤੇ ਗਏ ਫਿਰ ਮੌਤ ਦੇ ਡਰਾਵੇ ਦੇਣ ਦੀ ਕੋਈ ਕਸਰ ਬਾਕੀ ਨਹੀਂ ਛੱਡੀ। ਪਰ ਉਹ ਮਾਤਾ ਗੁਜਰੀ ਜੀ ਦੀ ਦੁਆਰਾ ਦਿੱਤੀ ਸਿਖਿਆ 'ਤੇ ਅਟੱਲ ਰਹੇ।

ਅਖੀਰ ਸੂਬੇ ਨੇ ਇਨ੍ਹਾਂ ਨੂੰ ਜਿਊਂਦੇ ਜੀਅ ਨੀਹਾਂ ਵਿਚ ਚਿਣਨ ਤੋਂ ਬਾਅਦ ਜ਼ਿਬਹ ਕਰ ਕੇ ਮਾਰਨ ਦਾ ਹੁਕਮ ਦੇ ਦਿੱਤਾ। ਭਾਈ ਰਤਨ ਸਿੰਘ ਭੰਗੂ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਲਿਖਦੇ ਹਨ:-

*'ਹੁਤੋ ਉਹਾਂ ਥੋ ਛੁਰਾ ਇਕ ਵਾਰੋ ਦੈ ਗੋਡੇ ਹੇਠ ਕਰ ਜ਼ਿਬਹ ਡਾਰੋ*
*ਤਸੀਹੇ ਤੜਫ ਤੜਫ ਗਈ ਜਿੰਡ ਉਡਾਇ ਇਮ ਸ਼ੀਰ ਖੋਰ ਦੁਇ ਕਤਲਾਇ।'*

ਇਸ ਤਰ੍ਹਾਂ ਜ਼ਾਲਮ ਹਕੂਮਤ ਦੇ ਤਸੀਹੇ ਝੱਲਦਿਆਂ ਦੋਵੇਂ ਸਾਹਿਬਜ਼ਾਦੇ ਸ਼ਹੀਦੀਆਂ ਪਾ ਗਏ। ਸਰਹਿੰਦ ਦੇ ਠੰਡੇ ਬੁਰਜ ਵਿਚ ਬੈਠੇ ਮਾਤਾ ਗੁਜਰੀ ਜੀ ਨੂੰ ਜਦੋਂ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਪਤਾ ਲੱਗਿਆ ਤਾਂ ਆਪ ਜੀ ਵੀ ਲਗਪਗ ੮੦ ਸਾਲ ਦੀ ਬਜ਼ੁਰਗ ਅਵਸਥਾ ਵਿਚ ਜ਼ਾਲਮ ਹਕੂਮਤ ਦੇ ਤਸੀਹੇ ਝੱਲਦੇ ਹੋਏ ੧੩ ਪੋਹ, ਸੰਮਤ ੧੬੬੧ ਬਿ. (੧੭੦੪ ਈ.) ਨੂੰ ਸ਼ਹੀਦੀ ਪ੍ਰਾਪਤ ਕਰ ਗਏ। ਦੁਨੀਆ ਦੇ ਇਤਿਹਾਸ ਵਿਚ ਅਜਿਹੀ ਹੋਰ ਕੋਈ ਮਿਸਾਲ ਨਹੀਂ ਮਿਲਦੀ ਕਿ ਇੰਨੀ ਵੱਡੀ ਉਮਰ ਦੇ ਬਜ਼ੁਰਗ ਮਾਤਾ ਨੇ ਆਪਣੇ ਹੱਥੀਂ ਪਾਲੇ-ਪਲੋਸੇ ਤੇ ਇੰਨੀ ਛੋਟੀ ਉਮਰ ਦੇ ਪੋਤਰਿਆਂ ਨੂੰ ਆਪਣੇ ਹੱਥੀ ਸ਼ਹੀਦੀ ਗਾਨੇ ਬੰਨ੍ਹ ਕੇ, ਤਿਆਰ ਕਰ ਕੇ ਸ਼ਹਾਦਤ ਦੇਣ ਲਈ ਤੋਰਿਆ ਹੋਵੇ।

ਇਸਤਰੀ ਸਰੂਪ ਵਿਚ ਕੁਰਬਾਨੀ ਦੇ ਖੇਤਰ ਵਿਚ ਹਰ ਪੱਖੋਂ ਮਾਤਾ ਗੁਜਰੀ ਜੀ ਦੀ ਸ਼ਖ਼ਸੀਅਤ ਬੜੀ ਮਹਾਨ ਤੇ ਵਿਲੱਖਣ ਹੈ। ਉਕਤ ਅਨੁਸਾਰ ਸਿੱਖ ਸੰਗਰਾਮ ਵਿਚ ਸ਼ਹਾਦਤਾਂ ਪਾਉਣ ਵਾਲੀਆਂ ਸ਼ਖ਼ਸੀਅਤਾਂ ਵਿਚ ਮਾਤਾ ਗੁਜਰੀ ਜੀ ਇਕ ਐਸੀ ਸ਼ਖ਼ਸੀਅਤ ਹਨ ਜਿਨ੍ਹਾਂ ਨੇ ਆਪਣੇ ਪਰਵਾਰ ਦੇ ਕਈ ਮੈਂਬਰਾਂ ਦੀ ਕੁਰਬਾਨੀ ਤੇ ਸ਼ਹਾਦਤ ਆਪਣੇ ਅੱਖੀਂ ਵੇਖੀ। ਮਾਤਾ ਗੁਜਰੀ ਜੀ ਨੇ ਕੇਵਲ ਸ਼ਹਾਦਤ ਹੀ ਪ੍ਰਾਪਤ ਨਹੀਂ ਕੀਤੀ, ਬਲਕਿ ਉਹ ਦੁਨਿਆਵੀ ਰਿਸ਼ਤੇ ਨਿਭਾਉਣ ਵਿਚ ਵੀ ਇਕ ਆਦਰਸ਼ਕ ਇਸਤਰੀ ਦਾ ਸਿਖਰ ਸਨ।

ਧੰਨ ਹਨ! ਮਾਤਾ ਗੁਜਰੀ ਜੀ ਜਿਨ੍ਹਾਂ ਨੇ ਆਪਣੇ ਪੋਤਰਿਆਂ ਨੂੰ ਅਨਿਆਂ ਤੇ ਅੱਤਿਆਚਾਰਾਂ ਦੇ ਸਾਹਮਣੇ ਨਾ ਝੁਕਣ ਦੀ ਸਿੱਖਿਆ ਦੇ ਕੇ ਆਪਾ ਕੁਰਬਾਨ ਕਰਨ ਲਈ ਪ੍ਰੇਰਿਆ। ਮਾਤਾ ਜੀ ਦੀ ਹਿੰਮਤ ਤੇ ਧੀਰਜ, ਉਨ੍ਹਾਂ ਦਾ ਸਾਹਸ ਹੀ ਸਾਹਿਬਜ਼ਾਦਿਆਂ ਨੂੰ ਇੰਨੀ ਛੋਟੀ ਉਮਰ ਵਿਚ ਸ਼ਹਾਦਤ ਦੇਣ ਦਾ ਇੰਨਾ ਵੱਡਾ ਕਾਰਨਾਮਾ ਕਰਨ ਦੇ ਸਿਖਰ 'ਤੇ ਲੈ ਗਿਆ। ਮਾਤਾ ਗੁਜਰੀ ਜੀ ਦਾ ੪੦੦-ਸਾਲਾ ਜਨਮ ਦਿਹਾੜਾ ਸ਼ਤਾਬਦੀ ਰੂਪ ਵਿਚ ੨੨ ਨਵੰਬਰ, ੨੦੨੪ ਈ. ਨੂੰ ਬੜੀ ਸ਼ਰਧਾ ਤੇ ਸਤਿਕਾਰ ਸਹਿਤ ਕਰਤਾਰਪੁਰ, ਜਲੰਧਰ ਵਿਖੇ ਮਨਾਇਆ ਗਿਆ ਹੈ।

ਸੋ ਲੋੜ ਹੈ, ਬੀਬੀਆਂ ਨੂੰ ਮਾਤਾ ਗੁਜਰੀ ਜੀ ਤੇ ਹੋਰ ਗੁਰੂ ਮਹਿਲਾਂ, ਮਾਤਾਵਾਂ ਤੇ ਸਿੱਖ ਬੀਬੀਆਂ ਦੇ ਗੁਣਾਂ ਤੇ ਕੁਰਬਾਨੀਆਂ ਭਰੇ ਜੀਵਨ-ਬਿਰਤਾਂਤ ਤੋਂ ਪ੍ਰੇਰਨਾ ਲੈਣ ਦੀ, ਤਾਂ ਕਿ ਉਹ ਵੀ ਆਪਣੇ ਬੱਚਿਆਂ ਨੂੰ ਚੰਗੀ ਜੀਵਨ-ਜਾਚ ਸਿਖਾਉਣ ਵਿਚ ਆਪਣਾ ਯੋਗਦਾਨ ਪਾ ਸਕਣ। ■

# ਮਾਤਾ ਸਾਹਿਬ ਕੌਰ ਜੀ: ਖ਼ਾਲਸੇ ਦੀ ਮਾਤਾ ਦੇ ਸੰਦਰਭ ਵਿਚ

*-ਸ. ਜਗਦੀਪ ਸਿੰਘ ਲਤੀਫ਼ਪੁਰ**

ਮਾਤਾ ਸਾਹਿਬ ਕੌਰ ਜੀ ਨਾ ਕੇਵਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਹਿਲ ਸਨ, ਸਗੋਂ ਖੰਡੇ ਦੀ ਧਾਰ ਤੋਂ ਸਾਜੇ ਖਾਲਸਾ ਪੰਥ ਦੀ ਮਾਤਾ ਜੀ ਵੀ ਸਨ। ਮਾਤਾ ਸਾਹਿਬ ਕੌਰ ਜੀ ਨੇ ਆਪਣੇ ਮਾਤਾ-ਪਿਤਾ ਦੇ ਸੰਕਲਪ ਅਤੇ ਗੁਰੂ ਪਤੀ ਦੇ ਪ੍ਰਣ ਨੂੰ ਅੰਤਮ ਸਵਾਸਾਂ ਤਕ ਨਿਭਾਉਣ ਲਈ ਸੰਜਮ ਭਰਿਆ ਸੱਚਾ-ਸੁੱਚਾ ਜੀਵਨ ਬਤੀਤ ਕਰ ਕੇ ਇਸਤਰੀ ਸਮਾਜ ਨੂੰ ਜੀਉਣ ਲਈ ਸੰਜਮ ਦਾ ਆਦਰਸ਼ਕ ਰਾਹ ਵਿਖਾਇਆ। ਮਾਤਾ ਸਾਹਿਬ ਕੌਰ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਸਾਏ ਨਿਯਮਾਂ ਅਨੁਸਾਰ ਆਪਣੇ ਨਾਦੀ ਪੁੱਤਰ ਖਾਲਸਾ ਪੰਥ ਦੀ ਯੋਗ ਅਗਵਾਈ ਕੀਤੀ। ਮਾਤਾ ਸਾਹਿਬ ਕੌਰ ਜੀ ਦਾ ਜੀਵਨ ਚਰਿੱਤਰ ਇੱਕ ਆਦਰਸ਼ਕ ਮਾਤਾ ਦਾ ਪ੍ਰਤੀਕ ਹੈ। ਮਾਤਾ ਸਾਹਿਬ ਕੌਰ ਜੀ ਨੂੰ ਦਸਵੇਂ ਪਾਤਸ਼ਾਹ ਨੇ ਖਾਲਸੇ ਦੀ ਮਾਤਾ ਬਣਾ ਕੇ ਵਿਸ਼ੇਸ਼ ਪਦਵੀ ਬਖਸ਼ਿਸ਼ ਕੀਤੀ। ਇਸ ਸੰਦਰਭ ਵਿਚ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਹਵਾਲਾ ਪ੍ਰਾਪਤ ਹੁੰਦਾ ਹੈ ਕਿ:

*ਤੀਸਰ ਸਾਹਿਬ ਦੇਵੀ ਦਾਰਾ। ਤਾਂਹਿ ਖਾਲਸਾ ਪੁੱਤ੍ਰ ਅਪਾਰਾ।*[੧]

ਮਾਤਾ ਸਾਹਿਬ ਕੌਰ ਦੇ ਪਿਤਾ ਰੁਹਤਾਸ ਨਗਰ ਜ਼ਿਲਾ ਜੇਹਲਮ (ਪਾਕਿਸਤਾਨ) ਦੇ ਰਹਿਣ ਵਾਲੇ ਸਨ। ਮਾਤਾ ਸਾਹਿਬ ਕੌਰ ਦੇ ਪਿਤਾ ਭਾਈ ਰਾਵਾ ਅਤੇ ਮਾਤਾ ਜਸਦੇਵੀ ਗੁਰੂ-ਘਰ ਦੇ ਸ਼ਰਧਾਲੂ ਸਨ। ਮਾਤਾ ਸਾਹਿਬ ਕੌਰ ਜੀ ਖ਼ਾਲਸੇ ਦੀ ਮਾਤਾ ਬਣ ਕੇ ਆਪਣੇ ਪੁੱਤਰ ਸਮੁੱਚੇ ਖ਼ਾਲਸਾ ਪੰਥ ਨੂੰ ਆਪਣੇ ਰੂਹਾਨੀ ਅਤੇ ਸਮਾਜਿਕ ਫਰਜ਼ ਪੂਰੇ ਕਰਨ ਲਈ ਪ੍ਰੇਰਦੇ ਰਹੇ। ਮਾਤਾ ਸਾਹਿਬ ਕੌਰ ਜੀ ਨੇ ਸਾਹਿਬਜ਼ਾਦਿਆਂ ਦੀ ਪਰਵਰਿਸ਼ ਆਪਣੇ ਪੁੱਤਰ ਮੰਨ ਕੇ ਕੀਤੀ। ਮਾਤਾ ਸਾਹਿਬ ਕੌਰ ਜੀ ਨੇ ਸਾਰੀ ਉਮਰ ਮਾਤਾ ਗੁਜਰੀ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸੁੰਦਰੀ ਜੀ ਦੀ ਆਗਿਆ ਅਨੁਸਾਰ ਪੰਥ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਕਾਰਜ ਕੀਤੇ। ਮਾਤਾ ਸਾਹਿਬ ਕੌਰ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪਰਿਵਾਰਕ ਜੀਵਨ ਆਦਰਸ਼ਕ ਆਤਮਿਕ ਰੂਪੀ ਜੀਵਨ ਸੀ। ਮਾਤਾ ਜੀ ਦੇ ਖਾਲਸੇ ਦੀ ਮਾਤਾ ਬਣਨ ਦੇ ਸੰਦਰਭ ਵਿਚ ਸਾਖੀ ਪ੍ਰਚਲਿਤ ਹੈ ਕਿ ਮਾਤਾ ਸਾਹਿਬ ਕੌਰ ਦੁਆਰਾ ਸੰਤਾਨ ਲਈ ਬੇਨਤੀ ਕੀਤੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੁੱਚੇ ਖ਼ਾਲਸਾ ਪੰਥ ਨੂੰ ਮਾਤਾ ਜੀ ਦੀ ਝੋਲੀ ਪਾ ਕੇ 'ਖ਼ਾਲਸੇ ਦੀ ਮਾਤਾ' ਹੋਣ ਦਾ ਸਤਿਕਾਰ ਬਖਸ਼ ਦਿੱਤਾ। ਕਵੀ ਸੰਤੋਖ ਸਿੰਘ ਨੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਮਾਤਾ ਸਾਹਿਬ ਕੌਰ ਦੀ ਜੋਦੜੀ ਨੂੰ ਇੰਝ ਬਿਆਨਿਆ ਹੈ:

*ਨੰਮ੍ਰਿ ਸਲਾਜ ਤਰੇ ਕਰਿ ਨੈਨ। ਬਿਨਤੀ ਸਹਿਤ ਕਹਤਿ ਮੁਖ ਬੈਨ।*

** ਰੀਸਰਚ ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ, ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੨੯੩੯੩੯੩੨੩*

*ਪ੍ਰਭ ਜੀ ! ਇਕ ਸੁਤ ਕੀ ਅਭਿਲਾਖੈ। ਅਪਰ ਬਾਸ਼ਨਾ ਕੋਇ ਨ ਰਾਖੈ।*
*ਕ੍ਰਿਪਾ ਆਪ ਕੀ ਤੇ ਮੈਂ ਪਾਊਂ। ਇਸਤ੍ਰੀ ਜਨਮ ਅਪਨ ਸੁਫਲਾਊਂ।*
*ਜਥਾ ਅਤੈਂ ਮਮ ਸਪਤਨਿ ਕੇਰੇ। ਚਹੌਂ ਤਥਾ ਮਨ ਆਪਨ ਹੇਰੇ।*[੨]

ਮਾਤਾ ਸਾਹਿਬ ਕੌਰ ਦੇ ਮੁੱਖੋਂ ਇਹ ਸ਼ਬਦ ਸੁਣ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਜੀ ਦੀ ਝੋਲੀ ਖਾਲਸਾ ਪੰਥ ਪਾਇਆ:

*ਸੁਨਿ ਕਰਿ ਸ੍ਰੀ ਮੁਖ ਤੇ ਫੁਰਮਾਯੋ। ਭਲੋ ਮਨੋਰਥ ਰਿਦੇ ਉਠਾਯੋ।*
*ਕਹਾਂ ਮਨੋਰਥ ਇਕ ਸੁਤ ਕੇਰੇ। ਪੁੱਤ੍ਰ ਖਾਲਸਾ ਹੋਯਸਿ ਤੇਰੇ।*
*ਲਾਖਹੁ ਕੋ ਗਣਤ ਨ ਆਵੈ। ਜਗ ਮੈ ਥਿਰ ਨਿਤ ਜਨਮ ਸੁ ਪਾਵੈ।*
*ਸਕਲ ਸਿੰਘ ਅਪਨੇ ਸੁਤ ਜਾਨੋ। ਸੁਜਸੁ ਪ੍ਰਤਾਪ ਬਧਾਇ ਮਹਾਨੋ।*
*ਪੁੱਤ੍ਰ ਖਾਲਸਾ ਤੇਰੇ ਭਯੋ। ਗੋਦ ਪਾਇ ਤੁਝ ਹਮਨੇ ਦਯੋ।*
*ਸਹਿਦ ਪ੍ਰਤਾਪ ਸਮੇਤ ਨਿਹਾਰਹੁ। ਸਦਾ ਅਨੰਦ ਬਿਲੰਦੈ ਧਾਰਹੁ।*[੩]

ਸਮੁੱਚੇ ਖਾਲਸਾ ਪੰਥ ਨੂੰ ਨਾਦੀ ਪੁੱਤਰ ਵਜੋਂ ਗੋਦ ਵਿਚ ਪਾਉਣ ਤੋਂ ਬਾਅਦ ਮਾਤਾ ਸਾਹਿਬ ਕੌਰ ਜੀ ਦਾ ਸਿੱਖ ਸੰਗਤ ਵਿਚ ਮਾਣ ਸਤਿਕਾਰ ਬਹੁਤ ਵੱਧ ਗਿਆ। ਗੁਰੂ ਸਾਹਿਬ ਤੋਂ ਇਹ ਬਖ਼ਸ਼ਿਸ਼ ਪ੍ਰਾਪਤ ਕਰ ਕੇ ਮਾਤਾ ਸਾਹਿਬ ਕੌਰ ਜੀ ਸਮੁੱਚੇ ਖਾਲਸਾ ਪੰਥ ਦੀ ਧਰਮ ਮਾਤਾ ਬਣ ਗਏ, ਕਿਉਂਕਿ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਖਾਲਸਾ ਨਾਦੀ ਸੰਤਾਨ ਹਨ। ਨਾਦੀ ਦਾ ਅਰਥ ਹੈ- ਨਾਦ (ਉਪਦੇਸ਼) ਦੁਆਰਾ ਜਿਸ ਨਾਲ ਗੁਰੂ ਨਾਲ ਪੁਤ੍ਰ ਭਾਵ ਉਤਪੰਨ ਹੁੰਦਾ ਹੈ। ਉਹ ਸਿੰਘ ਸਮੂਹ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਤੇ ਉਪਦੇਸ਼ ਉੱਪਰ ਚਲਦੇ ਹਨ। ਜੁਗਾਂ-ਜੁਗਾਂਤਰਾਂ ਤਕ ਕਾਇਮ ਰਹਿਣ ਵਾਲੇ ਖਾਲਸਾ ਪੁੱਤਰ ਦੀ ਮਾਤਾ ਬਣਨ ਨਾਲ ਮਾਤਾ ਸਾਹਿਬ ਕੌਰ ਦਾ ਸਿੱਖ ਸੰਗਤ ਵਿਚ ਮਾਣ ਤੇ ਸਤਿਕਾਰ ਬਹੁਤ ਵੱਧ ਗਿਆ।"[੪] ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਖ਼ਾਲਸਾ ਪੰਥ ਕਈ ਵਾਰ ਨਾਜ਼ੁਕ ਦੌਰ ਵਿੱਚੋਂ ਗੁਜ਼ਰਿਆ, ਅਜਿਹੇ ਸਮੇਂ ਮਾਤਾ ਸਾਹਿਬ ਕੌਰ ਅਤੇ ਮਾਤਾ ਸੁੰਦਰੀ ਜੀ ਨੇ ਪੰਥ ਦੀ ਅਗਵਾਈ ਕੀਤੀ, ਜਿਸ ਵਿਚ ਮਾਤਾ ਸਾਹਿਬ ਕੌਰ ਜੀ ਨੇ ਮਾਤਾ ਸੁੰਦਰੀ ਦੀ ਸੁਯੋਗ ਸਲਾਹਕਾਰ ਵਜੋਂ ਭੂਮਿਕਾ ਨਿਭਾਈ। ਦਸਮ ਬਾਣੀ ਦੇ ਸੰਪਾਦਨ ਅਤੇ ਗ੍ਰੰਥਾਂ ਦੇ ਉਤਾਰੇ ਕਰਵਾਉਣ ਵਿਚ ਮਾਤਾ ਸਾਹਿਬ ਕੌਰ ਜੀ ਨੇ ਵਿਸ਼ੇਸ਼ ਭੂਮਿਕਾ ਨਿਭਾਈ। ਮਾਤਾ ਸਾਹਿਬ ਕੌਰ ਨੇ ਗੁਰੂ ਮਹਿਲਾਂ ਵਿਚ ਪ੍ਰਵੇਸ਼ ਕਰਨ ਤੋਂ ਬਾਅਦ ਸਾਰਾ ਜੀਵਨ ਬਾਣੀ ਦਾ ਸਿਮਰਨ ਕਰਦਿਆਂ, ਸੰਗਤ ਦੀ ਸੇਵਾ ਕਰਦਿਆਂ ਅਤੇ ਗੁਰੂ ਪਤੀ ਦੇ ਦਰਸ਼ਨ-ਦੀਦਾਰੇ ਕਰਦਿਆਂ ਬਤੀਤ ਕੀਤਾ। ਜਦੋਂ ਗੁਰੂ ਸਾਹਿਬ ਦਿੱਲੀ ਤੋਂ ਦੱਖਣ ਵੱਲ ਨੂੰ ਗਏ ਤਾਂ ਮਾਤਾ ਸਾਹਿਬ ਕੌਰ ਅਤੇ ਭਾਈ ਸਾਹਿਬ ਸਿੰਘ ਉਨ੍ਹਾਂ ਦੇ ਨਾਲ ਸਨ। ਗੁਰੂ ਸਾਹਿਬ ਰਸਤੇ ਵਿਚ ਜਿੱਥੇ ਵੀ ਰੁਕਦੇ ਸੰਗਤ ਉਥੇ ਗੁਰੂ ਸਾਹਿਬ ਦੇ ਦਰਸ਼ਨਾਂ ਨੂੰ ਆਉਂਦੀ, ਜ਼ਿਆਦਾ ਗਿਣਤੀ ਇਸਤਰੀਆਂ ਦੀ ਹੁੰਦੀ। ਮਾਤਾ ਸਾਹਿਬ ਕੌਰ ਜੀ ਉਨ੍ਹਾਂ ਇਸਤਰੀਆਂ ਨੂੰ ਸਿੱਖੀ ਧਾਰਨ ਕਰਨ ਲਈ ਪ੍ਰੇਰਿਤ ਕਰਦੇ ਸਨ। ਨਾਂਦੇੜ ਪਹੁੰਚ ਕੇ ਮਾਤਾ ਜੀ ਗੋਦਾਵਰੀ ਦੇ ਕੰਢੇ ਹੀਰਾ ਘਾਟ ਠਹਿਰੇ। ਸ੍ਰੀ ਅਨੰਦਪੁਰ ਸਾਹਿਬ

ਵਾਂਗ ਹੀ ਸੰਗਤ ਨਾਂਦੇੜ ਵਿਚ ਇਕੱਠੀ ਹੁੰਦੀ, ਉਨ੍ਹਾਂ ਸੰਗਤ ਦੇ ਰਹਿਣ ਅਤੇ ਲੰਗਰ ਪਾਣੀ ਦਾ ਪ੍ਰਬੰਧ ਮਾਤਾ ਸਾਹਿਬ ਕੌਰ ਕਰਦੇ ਸਨ। ਇਤਿਹਾਸ ਅਨੁਸਾਰ ਨਾਂਦੇੜ ਵਿਖੇ ਗੁਰੂ ਜੀ ਨੇ ਆਪਣਾ ਅੰਤਲਾ ਸਮਾਂ ਨੇੜ੍ਹੇ ਆਉਂਦੇ ਦੇਖ ਕੇ ਮਾਤਾ ਜੀ ਨੂੰ ਦਿੱਲੀ ਵਾਪਸ ਜਾਣ ਦਾ ਹੁਕਮ ਦਿੱਤਾ। ਜਦੋਂ ਮਾਤਾ ਜੀ ਨੇ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਗੁਰੂ ਜੀ ਦੇ ਦਰਸ਼ਨ ਕਿਵੇਂ ਹੋਣਗੇ? ਤਾਂ ਗੁਰੂ ਸਾਹਿਬ ਨੇ ਮਾਤਾ ਜੀ ਨੂੰ ਪੰਜ ਸ਼ਸਤਰ ਭੇਟ ਕੀਤੇ ਅਤੇ ਕਿਹਾ ਕਿ, ਇਨ੍ਹਾਂ ਨੂੰ ਆਦਰ ਸਤਿਕਾਰ ਨਾਲ ਆਪਣੇ ਕੋਲ ਰੱਖੋ, ਇਨ੍ਹਾਂ ਵਿੱਚੋਂ ਹੀ ਤੁਹਾਨੂੰ ਸਾਡੇ ਦਰਸ਼ਨ ਹੋਇਆ ਕਰਨਗੇ। ਇਸ ਦੇ ਨਾਲ ਹੀ ਗੁਰੂ ਜੀ ਨੇ ਆਪਣੀ ਮੋਹਰ ਵੀ ਦਿੱਤੀ ਅਤੇ ਕਿਹਾ ਆਪਣੇ ਪਾਸ ਰੱਖੋ। ਇਸ ਮੋਹਰ ਨੂੰ ਵਰਤਣ ਦੀ ਆਗਿਆ ਸਿਰਫ ਮਾਤਾ ਸਾਹਿਬ ਕੌਰ ਜੀ ਨੂੰ ਹੀ ਦਿੱਤੀ ਗਈ ਸੀ। ਦਸਮ ਗੁਰੂ ਜੀ ਨੇ ਨਾਂਦੇੜ ਤੋਂ ਮਾਤਾ ਸਾਹਿਬ ਕੌਰ ਜੀ ਨੂੰ ਦਿੱਲੀ ਭੇਜਣ ਸਮੇਂ ਅਗਵਾਈ ਦੇ ਅਧਿਕਾਰ ਬਖਸ਼ਿਸ਼ ਕੀਤੇ, ਜਿਨ੍ਹਾਂ ਵਿੱਚੋਂ ਗੁਰੂ ਜੀ ਨੇ ਆਪਣੀ ਵਿਸ਼ੇਸ਼ ਮੋਹਰ ਇਸ ਲਈ ਦਿੱਤੀ ਸੀ, ਕਿ ਮਾਤਾ ਜੀ ਇਸ ਮੋਹਰ ਦੀ ਵਰਤੋਂ ਪੰਥ ਦੇ ਨਾਮ ਹੁਕਮਨਾਮੇ ਜਾਰੀ ਕਰਨ ਲਈ ਦਿੱਤੀ। ਜਦੋਂ ਗੁਰੂ ਸਾਹਿਬ ਦੱਖਣ ਵਿਚ ਸਨ ਤਾਂ ਮਾਤਾ ਸਾਹਿਬ ਕੌਰ ਜੀ ਨੇ ਮਾਤਾ ਸੁੰਦਰੀ ਜੀ ਨਾਲ ਮਿਲ ਕੇ ਪੰਜਾਬ ਅਤੇ ਦਿੱਲੀ ਖੇਤਰ ਦੀ ਅਗਵਾਈ ਕੀਤੀ। ਮਾਤਾ ਜੀ ਨੇ ਮਸੰਦਾਂ ਦੇ ਮਾੜੇ ਵਤੀਰੇ ਨੂੰ ਦੇਖਦੇ ਹੋਏ ਉਨ੍ਹਾਂ ਨਾਲ ਮਿਲਵਰਤਣ ਤੋਂ ਸੰਗਤ ਨੂੰ ਵਰਜਿਆ। ਮਾਤਾ ਜੀ ਦੇ ਪ੍ਰਬੰਧ ਸੰਭਾਲਣ ਬਾਰੇ ਕੇਸਰ ਸਿੰਘ ਛਿੱਬਰ ਲਿਖਦਾ ਹੈ, "*ਦਰਬਾਰ ਗੁਰੂ ਕਾ ਮਾਤਾ ਸਾਹਿਬ ਦੇਈ ਤਖਤ ਬਹੇ। ਸਿਖ ਸੰਗਤਿ ਸਭ ਦਰਸ਼ਨ ਨੂੰ ਆਵਣ ਲੱਗੇ।*"[੫] ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਲੋਕ ਗਮਨ ਤੋਂ ਬਾਅਦ ਮਾਤਾ ਸਾਹਿਬ ਕੌਰ ਹੀ ਮਾਤਾ ਸੁੰਦਰੀ ਜੀ ਦੇ ਨਾਲ ਹਰ ਵੇਲੇ ਮੌਜੂਦ ਰਹੇ। ਮਾਤਾ ਜੀ ਨੇ ਵੀ ਲੰਗਰ ਦੇ ਪ੍ਰਬੰਧਾਂ ਵਿਚ ਵਿਸ਼ੇਸ਼ ਭੂਮਿਕਾ ਨਿਭਾਈ, "ਮਾਤਾ ਸਾਹਿਬ ਕੌਰ ਜੀ ਦੇ ਨੌਂ ਹੁਕਮਨਾਮੇ ਵੱਖ-ਵੱਖ ਸਥਾਨਾਂ ਦੀ ਸੰਗਤ ਨੂੰ ਲੰਗਰ ਲਈ ਮਾਇਆ ਭੇਜਣ ਲਈ ਲਿਖੇ ਗਏ ਹਨ। ਦੋ ਹੁਕਮਨਾਮੇ ਜਿਨ੍ਹਾਂ ਸਿੰਘਾਂ ਨੇ ਲੰਗਰ ਲਈ ਮਾਇਆ ਭੇਜੀ ਸੀ ਉਨ੍ਹਾਂ ਨੂੰ ਆਸ਼ੀਰਵਾਦ ਵਜੋਂ ਭੇਜੇ ਗਏ ਹਨ। ਇਕ ਹੁਕਮਨਾਮਾ ਪਟਣ ਸ਼ੇਖ ਫਰੀਦ ਵਿਚ ਨਵਾਂ ਖੂਹ ਬਣਵਾਉਣ ਲਈ ਲਿਖਿਆ ਗਿਆ ਹੈ। ਇਨ੍ਹਾਂ ਹੁਕਮਨਾਮਿਆਂ ਦੇ ਮਜ਼ਮੂਨ ਤੋਂ ਇਹ ਸਿੱਧ ਹੋ ਜਾਂਦਾ ਹੈ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰੀ ਦਾ ਮੰਤਵ ਇੱਕੋ ਹੀ ਸੀ। ਦੋਵੇਂ 'ਗੁਰੂ ਦਾ ਲੰਗਰ' ਚਲਾਉਣ ਲਈ ਹੀ ਹੁਕਮਨਾਮੇ ਵੱਖ-ਵੱਖ ਸਥਾਨਾਂ ਦੇ ਲੋਕਾਂ ਨੂੰ ਭੇਜਦੇ ਰਹੇ।"[੬] ਮਾਤਾ ਜੀ ਨੇ ਮੋਹਰ ਦੀ ਵਰਤੋਂ ਆਪਣੇ ਹੁਕਮਨਾਮਿਆਂ 'ਤੇ ਸੰਗਤ ਦੀ ਭਲਾਈ ਲਈ ਕੀਤੀ ਪਰੰਤੂ ਕਦੇ ਵੀ ਇਸ ਦੀ ਦੁਰਵਰਤੋਂ ਨਹੀਂ ਕੀਤੀ।

ਭਾਵੇਂ ਮਾਤਾ ਸਾਹਿਬ ਕੌਰ ਜੀ ਸਰੀਰਕ ਤੌਰ 'ਤੇ ਸੰਸਾਰ ਵਿਚ ਨਹੀਂ ਪਰੰਤੂ ਜਦੋਂ ਤਕ ਉਨ੍ਹਾਂ ਦਾ ਨਾਦੀ ਪੁੱਤਰ ਖਾਲਸਾ ਪੰਥ ਸੰਸਾਰ 'ਤੇ ਕਾਇਮ ਹੈ ਤਦ ਤਕ ਮਾਤਾ ਜੀ ਦਾ ਨਾਮ ਵੀ ਸਦੀਵੀ ਸੰਸਾਰ ਵਿਚ ਅਮਰ ਰਹੇਗਾ।

**ਬਾਕੀ ਸਫ਼ਾ ੫੬ 'ਤੇ**

# ਖ਼ੂਨੀ ਹਾਥੀ ਨਾਲ ਮੁਕਾਬਲਾ ਕਰਨ ਵਾਲੇ: ਭਾਈ ਬਚਿੱਤਰ ਸਿੰਘ ਜੀ

*-ਸ੍ਰੀ ਰਮੇਸ਼ ਬੱਗਾ ਚੋਹਲਾ**

ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ’ਤੇ ਖ਼ਾਲਸਾ ਪੰਥ ਦੀ ਸਾਜਨਾ ਕਰਨ ਦੇ ਨਾਲ ਹੀ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਲਈ ਵਿਸ਼ੇਸ਼ ਰਹਿਤ-ਮਰਯਾਦਾ (ਸੰਜਮੀ, ਨਿਯਮਤ, ਦਲੇਰ ਅਤੇ ਪਰਉਪਕਾਰੀ ਜੀਵਨ ਵਾਲੀ) ਵੀ ਨਿਰਧਾਰਿਤ ਕਰ ਦਿੱਤੀ। ਇਸ ਮਰਯਾਦਾ ਵਿਚ ਜਿੱਥੇ ਨਾਮ ਸਿਮਰਨ, ਸੇਵਾ ਅਤੇ ਪਰਉਪਕਾਰ ਨੂੰ ਖ਼ਾਲਸੇ ਦੇ ਜੀਵਨ ਦਾ ਆਧਾਰ ਬਣਾਇਆ ਗਿਆ, ਉੱਥੇ ਨਾਲ ਹੀ *ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* ਦਾ ਅਣਖੀਲਾ ਪਾਠ ਵੀ ਪੜ੍ਹਾਇਆ ਗਿਆ। ਇਸ ਪਾਠ ਨੂੰ ਪੜ੍ਹਨ ਵਾਲੇ ਸੂਰਬੀਰ ਸਿੱਖਾਂ ਨੇ *ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ* ਦੀ ਧਾਰਨਾ ਦੇ ਅਨੁਸਾਰੀ ਹੋ ਕੇ ਹਮੇਸ਼ਾਂ ਹੀ ਮੌਤ ਨੂੰ ਮਖੌਲ ਕੀਤੇ ਹਨ। ਜੁਝਾਰੂ ਬਿਰਤੀ ਦੇ ਧਨੀ ਸੂਰਮਿਆਂ ਨੇ ‘ਸਿਰ ਤਲੀ ’ਤੇ ਧਰ ਕੇ’ ਕਈ ਅਜਿਹੇ ਕਾਰਨਾਮੇ ਕੀਤੇ ਹਨ ਜਿਨ੍ਹਾਂ ’ਤੇ ਸਿੱਖ ਇਤਿਹਾਸ ਨੂੰ ਸਦਾ ਮਾਣ ਰਹੇਗਾ। ਇਸ ਤਰ੍ਹਾਂ ਦੇ ਕਾਰਨਾਮਿਆਂ ਵਿਚ ਹੀ ਸ਼ਾਮਿਲ ਹੈ ਦਲੇਰ ਸਿੱਖ ਭਾਈ ਬਚਿੱਤਰ ਸਿੰਘ ਜੀ ਦਾ ਨਸ਼ੇੜੀ ਹਾਥੀ ਨਾਲ ਮੁਕਾਬਲੇ ਦਾ ਦਲੇਰਾਨਾ ਕਾਰਨਾਮਾ।

ਦਸਮੇਸ਼ ਪਿਤਾ ਦੇ ਸੂਰਮੇ ਸਿੱਖ ਭਾਈ ਬਚਿੱਤਰ ਸਿੰਘ ਜੀ ਦਾ ਜਨਮ ੧੨ ਅਪ੍ਰੈਲ, ੧੬੬੩ ਈ. ਨੂੰ ਭਾਈ ਮਨੀ ਸਿੰਘ ਅਤੇ ਮਾਤਾ ਸੀਤੋ (ਬਸੰਤ ਕੌਰ) ਦੇ ਗ੍ਰਿਹ ਪਿੰਡ ਅਲੀਪੁਰ (ਮੁਲਤਾਨ) ਵਿਖੇ ਹੋਇਆ। ਬਚਪਨ ਵਿਚ ਬਚਿੱਤਰ ਰਾਏ ਦੇ ਨਾਮ ਨਾਲ ਬੁਲਾਏ ਜਾਂਦੇ ਭਾਈ ਸਾਹਿਬ ਆਪਣੇ ਦਸ ਭਰਾਵਾਂ ਵਿੱਚੋਂ ਦੂਸਰੇ ਸਥਾਨ ’ਤੇ ਸਨ। ਸੰਮਤ ੧੭੫੬ ਦੀ ਵੈਸਾਖੀ ਵਾਲੇ ਦਿਨ ਪਰਵਾਰ ਦੇ ਬਾਕੀ ਜੀਆਂ ਨਾਲ ਅੰਮ੍ਰਿਤ-ਪਾਨ ਕਰਨ ਤੋਂ ਬਾਅਦ ਉਹ ਬਚਿੱਤਰ ਸਿੰਘ ਦੇ ਨਾਂਅ ਨਾਲ ਬੁਲਾਏ ਜਾਣ ਲੱਗੇ। ਅੰਮ੍ਰਿਤ ਦੀ ਦਾਤ ਪ੍ਰਾਪਤ ਕਰਨ ਤੋਂ ਬਾਅਦ ਭਾਈ ਸਾਹਿਬ ਮਨੋਂ-ਤਨੋਂ ਗੁਰੂ-ਘਰ ਦੀ ਸੇਵਾ ਨੂੰ ਸਮਰਪਿਤ ਹੋ ਗਏ।

ਖ਼ਾਲਸੇ ਦੀ ਚੜ੍ਹਦੀ ਕਲਾ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵਧ ਰਹੇ ਸਤਿਕਾਰ ਨੂੰ ਦੇਖ ਕੇ ਪਹਾੜੀ ਰਾਜਿਆਂ ਦੇ ਅੰਦਰ ਈਰਖਾ ਦੀ ਭਾਵਨਾ ਬਲਵਾਨ ਹੋਣ ਲੱਗੀ। ਇਸ ਭਾਵਨਾ ਤਹਿਤ ਜਿੱਥੇ ਉਹ ਗੁਰੂ ਸਾਹਿਬ ਨਾਲ ਈਰਖਾ ਕਰਨ ਲੱਗੇ, ਉੱਥੇ ਨਾਲ ਹੀ ਗੁਰੂ-

** #੧੩੪੮/੧੭/੧, ਗਲੀ ਨੰ:੮, ਰਿਸ਼ੀ ਨਗਰ ਐਕਸਟੈਨਸ਼ਨ, ਲੁਧਿਆਣਾ-੧੪੧੦੦੧ ਮੋ:੯੪੬੩੧੩੨੭੧੯*

ਘਰ ਨੂੰ ਢਾਹ ਲਾਉਣ ਦੀਆਂ ਸਾਜ਼ਿਸ਼ਾਂ ਵੀ ਕਰਨ ਲੱਗੇ। ਪਹਾੜੀ ਰਾਜਿਆਂ ਅਤੇ ਗੁਰੂ-ਘਰ ਦੇ ਹੋਰ ਦੋਖੀਆਂ ਦੀ ਨੀਅਤ ਵਿਚਲੀ ਖ਼ੋਟ ਨੂੰ ਭਾਂਪਦਿਆਂ ਕਲਗੀਧਰ ਪਾਤਸ਼ਾਹ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਲੋਹਗੜ੍ਹ ਨਾਮਕ ਕਿਲ੍ਹੇ ਦੀ ਉਸਾਰੀ ਕਰਵਾਉਣੀ ਪਈ।

ਜਦੋਂ ਗੁਰੂ ਸਾਹਿਬ ਕਟੋਚਾਂ ਦੀ ਹੱਦ ਉੱਪਰ ਸ਼ਿਕਾਰ ਖੇਡਣ ਲਈ ਗਏ ਤਾਂ ਪਹਾੜੀ ਰਾਜੇ ਆਲਮ ਚੰਦ ਅਤੇ ਬਲੀਆ ਚੰਦ ਨੇ ਉਨ੍ਹਾਂ ਉੱਪਰ ਅਚਾਨਕ ਹਮਲਾ ਕਰ ਦਿੱਤਾ। ਗੁਰੂ ਸਾਹਿਬ ਅਤੇ ਉਨ੍ਹਾਂ ਦੇ ਸਿੱਖਾਂ ਨੇ ਇਸ ਹਮਲੇ ਦਾ ਮੂੰਹ-ਤੋੜਵਾਂ ਜਵਾਬ ਦਿੱਤਾ। ਸਿੱਟੇ ਵਜੋਂ ਰਾਜਾ ਬਲੀਆ ਚੰਦ ਸਰੀਰ ਛੱਡ ਗਿਆ ਅਤੇ ਆਲਮ ਚੰਦ ਦੀ ਇੱਕ ਬਾਂਹ ਵੱਢੀ ਗਈ। ਇਸ ਲੜਾਈ ਵਿਚ ਗੁਰੂ-ਕਿਆਂ ਵੱਲੋਂ ਪਈ ਮਾਰ ਅਤੇ ਆਪਣੀ ਹਾਰ ਕਾਰਨ ਪਹਾੜੀ ਰਾਜੇ ਬਹੁਤ ਸ਼ਰਮਸਾਰ ਹੋਏ ਅਤੇ ਬਦਲੇ ਅੱਗ ਵਿਚ ਸੜਨ ਲੱਗੇ।

ਕੁਝ ਇਤਿਹਾਸਕਾਰਾਂ ਦੀ ਰਾਇ ਹੈ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭੰਗਾਣੀ ਦਾ ਯੁੱਧ ਲੜ੍ਹ ਰਹੇ ਸਨ ਤਾਂ ਭਾਈ ਬਚਿੱਤਰ ਸਿੰਘ ਨੇ ਆਪਣੇ ਪਿਤਾ ਭਾਈ ਮਨੀ ਸਿੰਘ ਜੀ ਸਮੇਤ ਗੁਰੂ ਕੀਆਂ ਫ਼ੌਜਾਂ ਦਾ ਡੱਟਵਾਂ ਸਾਥ ਦਿੱਤਾ। ਇਸ ਤੋਂ ਇਲਾਵਾ ਸ੍ਰੀ ਅਨੰਦਪੁਰ ਸਾਹਿਬ ਨਿਰਮੋਹ ਅਤੇ ਬਸੌਲੀ ਦੀ ਜੰਗ ਸਮੇਂ ਵੀ ਭਾਈ ਬਚਿੱਤਰ ਸਿੰਘ ਮੈਦਾਨ-ਏ-ਜੰਗ ਵਿਚ ਜੂਝਦੇ ਰਹੇ ਸਨ।

ਜਦੋਂ ਵੀ ਪਹਾੜੀ ਰਾਜੇ ਗੁਰੂ-ਘਰ (ਸ੍ਰੀ ਅਨੰਦਪੁਰ ਸਾਹਿਬ) ਨਾਲ ਮੱਥਾ ਲਾਉਂਦੇ ਸਨ ਤਾਂ ਉਨ੍ਹਾਂ ਨੂੰ ਮੂੰਹ ਦੀ ਖਾਣੀ ਪੈਂਦੀ ਸੀ। ਵਾਰ-ਵਾਰ ਦੀ ਹਾਰ ਅਤੇ ਸ਼ਰਮਿੰਦਗੀ ਤੋਂ ਬਚਣ ਲਈ ਅਖੀਰ ਉਨ੍ਹਾਂ ਨੂੰ ਮੁਗ਼ਲ-ਦਰਬਾਰ ਦੀ ਓਟ ਲੈਣੀ ਪਈ। ਇੱਥੇ ਹੀ ਬੱਸ ਨਹੀਂ ਆਪਣੀ ਜਿੱਤ ਨੂੰ ਯਕੀਨੀ ਬਣਾਉਣ ਲਈ ਉਨ੍ਹਾਂ ਨੂੰ ਆਲੇ-ਦੁਆਲੇ ਦੇ ਗੁੱਜਰਾਂ ਅਤੇ ਰੰਘੜਾਂ ਦਾ ਸਹਿਯੋਗ ਵੀ ਲੈਣਾ ਪਿਆ।

ਮੁਗ਼ਲ ਫੌਜ ਨਾਲ ਗੰਢ-ਤੁੱਪ ਕਰ ਕੇ ਪਹਾੜੀਆਂ ਨੇ ਸ੍ਰੀ ਅਨੰਦਪੁਰ ਸਾਹਿਬ ਉੱਪਰ ਤੀਸਰਾ ਹੱਲਾ ਬੋਲ ਦਿੱਤਾ। ਇਸ ਹੱਲੇ ਵਿਚ ਗੁਰੂ-ਨਗਰੀ ਤਾਂ ਉਨ੍ਹਾਂ ਦੇ ਕਬਜ਼ੇ ਵਿਚ ਆ ਗਈ ਪਰ ਖ਼ਾਲਸੇ ਦੇ ਖ਼ੌਫ ਕਾਰਨ ਉਹ ਕਿਲ੍ਹੇ ਤਕ ਨਾ ਪਹੁੰਚ ਸਕੇ। ਸਮਾਂ ਲੰਘਦਾ ਜਾ ਰਿਹਾ ਸੀ ਪਰ ਪਹਾੜੀਆਂ ਦੇ ਪੱਲੇ ਕੁਝ ਨਹੀਂ ਪੈ ਰਿਹਾ ਸੀ।

ਗੁਰੂ-ਘਰ ਦੇ ਵਿਰੋਧੀਆਂ ਨੇ ਇੱਕ ਮਤਾ ਪਕਾਇਆ, ਜਿਸ ਦੇ ਅਨੁਸਾਰ ਕਿਲ੍ਹੇ ਨੂੰ ਤੋੜ੍ਹਨ ਦਾ ਇਰਾਦਾ ਕੀਤਾ ਗਿਆ। ਇਸ ਨੀਚ ਇਰਾਦੇ ਨੂੰ ਅਮਲੀ ਰੂਪ ਦੇਣ ਲਈ ਇੱਕ ਹਾਥੀ ਮੱਸੂ (ਹਾਥੀ ਦਾ ਨਾਮ) ਨੂੰ ਰੱਜਵੀਂ ਸ਼ਰਾਬ ਪਿਲਾਈ ਗਈ। ਉਸ ਦੇ ਸਰੀਰ ਨੂੰ ਲੋਹੇ ਨਾਲ ਮੜ੍ਹ ਕੇ ਸੁੰਡ ਨਾਲ ਵੱਡੀਆਂ ਤੱਵੀਆਂ ਬੰਨ੍ਹੀਆਂ ਗਈਆਂ। ਦੁਸ਼ਮਣਾਂ ਦੇ ਇਸ ਇਰਾਦੇ ਦੀ ਖ਼ਬਰ ਸਿੱਖਾਂ ਨੇ ਗੁਰੂ ਸਾਹਿਬ ਤਕ ਵੀ ਪਹੁੰਚਾ ਦਿੱਤੀ। ਸਿੱਖਾਂ ਨੂੰ ਹੌਂਸਲਾ ਦਿੰਦਿਆਂ ਦਸਵੇਂ ਪਾਤਸ਼ਾਹ ਨੇ ਕਿਹਾ- "ਕੋਈ ਗੱਲ ਨਹੀਂ! ਉਨ੍ਹਾਂ ਦੇ ਹਾਥੀ ਦਾ ਮੁਕਾਬਲਾ ਕਰਨ ਲਈ ਇੱਕ ਹਾਥੀ ਸਾਡੇ ਕੋਲ ਵੀ ਹੈ।" ਗੁਰੂ ਸਾਹਿਬ ਦਾ ਇਸ਼ਾਰਾ ਭਾਈ ਦੁਨੀ ਚੰਦ ਵੱਲ ਸੀ ਜਿਹੜਾ ਭਾਰੀ-ਭਰਕਮ ਦੇਹੀ ਦਾ ਮਾਲਕ ਸੀ। ਗੁਰੂ ਸਾਹਿਬ

ਨੇ ਉਸ ਨੂੰ ੫੦੦ ਸਵਾਰਾਂ ਦਾ ਜਥੇਦਾਰ ਥਾਪ ਕੇ ਸਵੇਰੇ ਮੈਦਾਨ-ਏ-ਜੰਗ ਵਿਚ ਭੇਜਣ ਦਾ ਫ਼ੈਸਲਾ ਕਰ ਲਿਆ। ਜਦੋਂ ਦੁਨੀ ਚੰਦ ਨੂੰ ਇਸ ਫ਼ੈਸਲੇ ਦੀ ਭਿਣਕ ਪਈ ਤਾਂ ਉਹ ਰਾਤ ਨੂੰ ਆਪਣੇ ਕੁਝ ਡਰਪੋਕ ਸਾਥੀਆਂ ਨਾਲ ਕਿਲ੍ਹੇ ਦੀ ਕੰਧ ਟੱਪ ਗਿਆ ਅਤੇ ਲੰਗੜਵਾਹ (ਲੱਤ ਟੁੱਟ ਜਾਣ ਕਾਰਨ) ਭਗੌੜਾ ਹੋ ਗਿਆ। ਜਿਸ ਮੌਤ ਦੇ ਡਰੋਂ ਦੁਨੀ ਚੰਦ ਗੁਰੂ ਸਾਹਿਬ ਤੋਂ ਬੇਮੁਖ ਹੋਇਆ ਸੀ ਉਸ ਮੌਤ ਨੇ ਉਸ ਦਾ ਪਿੱਛਾ ਨਹੀਂ ਛੱਡਿਆ ਅਤੇ ਉਹ ਉਸ ਦੇ ਘਰ (ਅੰਮ੍ਰਿਤਸਰ) ਤਕ ਵੀ ਪਹੁੰਚ ਗਈ। ਮੰਜੀ 'ਤੇ ਪਏ ਨੂੰ ਇੱਕ ਜ਼ਹਿਰੀਲੇ ਸੱਪ ਨੇ ਡੰਗ ਮਾਰਿਆ ਅਤੇ ਦੁਨੀ ਚੰਦ ਦੁਨੀਆ ਤੋਂ ਰੁਖ਼ਸਤ ਹੋ ਗਿਆ।

ਦੁਨੀ ਚੰਦ ਦੇ ਭਗੌੜੇਪਨ ਤੋਂ ਬਾਅਦ ਭਾਈ ਬਚਿੱਤਰ ਸਿੰਘ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਨਮੁੱਖ ਹੋਏ ਅਤੇ ਮਸਤ ਹਾਥੀ ਨਾਲ ਦੋ ਹੱਥ ਕਰਨ ਦਾ ਹੁੰਗਾਰਾ ਭਰਨ ਲੱਗੇ। ਉਸ ਦੇ ਦਲੇਰੀ ਭਰੇ ਹੁੰਗਾਰੇ ਨੂੰ ਸੁਣ ਕੇ ਕਲਗੀਧਰ ਪਾਤਸ਼ਾਹ ਨੇ ਉਸ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ। ਜਿੱਥੇ ਗੁਰੂ ਸਾਹਿਬ ਨੇ ਭਾਈ ਬਚਿੱਤਰ ਸਿੰਘ ਨੂੰ ਹਾਥੀ ਨਾਲ ਲੜਣ ਲਈ ਆਪਣਾ ਅਸ਼ੀਰਵਾਦ/ਥਾਪੜਾ ਦਿੱਤਾ ਉੱਥੇ ਨਾਲ ਹੀ ਇੱਕ ਨਾਗਣੀ (ਬਰਛਾ) ਵੀ ਬਖ਼ਸ਼ ਦਿੱਤੀ। ਪੰਜ ਜੈਕਾਰੇ ਛੱਡ ਕੇ ਗੁਰੂ ਸਾਹਿਬ ਨੇ ਕਿਲ੍ਹੇ ਦਾ ਦਰਵਾਜ਼ਾ ਖੋਲ੍ਹਣ ਦਾ ਹੁਕਮ ਦੇ ਦਿੱਤਾ। ਦਰਵਾਜ਼ਾ ਖੁੱਲ੍ਹਦਿਆਂ ਸਾਰ ਹੀ ਬਹਾਦਰ ਸਿੱਖ ਬਚਿੱਤਰ ਸਿੰਘ ਮਸਤ ਹਾਥੀ ਵੱਲ ਵਧਿਆ ਅਤੇ ਪੂਰੇ ਜ਼ੋਰ ਨਾਲ ਨਾਗਣੀ ਮੱਸੂ (ਮਸਤ ਹਾਥੀ) ਦੇ ਮੱਥੇ ਵਿਚ ਮਾਰੀ। ਨਾਗਣੀ ਦੇ ਵੱਜਣ ਨਾਲ ਹਾਥੀ ਜ਼ਖ਼ਮੀ ਹੋ ਗਿਆ ਅਤੇ ਚੰਗਿਆੜਾਂ ਮਾਰਦਾ ਹੋਇਆ ਪਿਛਾਂਹ ਨੂੰ ਭੱਜਣ ਲੱਗਾ। ਹਾਥੀ ਦੀ ਇਸ ਤਰਸਯੋਗ ਹਾਲਤ ਨੇ ਦੁਸ਼ਮਣਾਂ ਦੀ ਹਾਲਤ ਵੀ ਪਤਲੀ ਕਰ ਦਿੱਤੀ ਅਤੇ ਉਹ ਮੂੰਹ ਛੁਪਾ ਕੇ ਦੌੜ ਗਏ। ਚੁਸਤੀ, ਫੁਰਤੀ, ਜੁਝਾਰੂ ਬਿਰਤੀ ਅਤੇ ਗੁਰੂ ਸਾਹਿਬ ਦੀ ਕਿਰਪਾ ਸਦਕਾ ਇਹ ਮੈਦਾਨ ਭਾਈ ਬਚਿੱਤਰ ਸਿੰਘ ਦੇ ਹੱਥ ਰਿਹਾ। ਜਿਸ ਨਾਗਣੀ ਨਾਲ ਮੱਸੂ ਹਾਥੀ ਦਾ ਮੱਥਾ ਵਿੰਨ੍ਹਿਆ ਗਿਆ ਉਸ ਦੀ ਲੰਬਾਈ ਪੌਣੇ ਨੌਂ ਫੁੱਟ ਹੈ।

੧੭੦੪ ਈ. ਨੂੰ ਸ਼ਾਹੀ ਫੌਜਾਂ ਅਤੇ ਪਹਾੜੀ ਰਾਜਿਆਂ ਨੇ ਸ੍ਰੀ ਅਨੰਦਪੁਰ ਸਾਹਿਬ ਨੂੰ ਘੇਰਾ ਪਾ ਲਿਆ। ਅੱਧੇ ਸਾਲ (ਸੱਤ ਮਹੀਨਿਆਂ) ਤੋਂ ਵੱਧ ਸਮਾਂ ਬੀਤ ਜਾਣ 'ਤੇ ਵੀ ਇਹ ਧਿਰ ਕਿਲ੍ਹੇ ਵਿਚ ਪ੍ਰਵੇਸ਼ ਨਾ ਕਰ ਸਕੀ। ਅਣਸੁਖਾਵੇਂ ਹਾਲਾਤ ਹੋ ਜਾਣ ਦੇ ਬਾਵਜੂਦ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਉਨ੍ਹਾਂ ਦੇ ਪਿਆਰੇ ਸਿੱਖ ਚੜ੍ਹਦੀ ਕਲ੍ਹਾ ਵਿਚ ਸਨ ਅਤੇ ਤੀਰਾਂ ਅਤੇ ਗੋਲ਼ਿਆਂ ਨਾਲ ਵੈਰੀਆਂ ਨੂੰ ਕਿਲ੍ਹੇ ਦੇ ਨੇੜ੍ਹੇ ਨਹੀਂ ਲੱਗਣ ਦੇ ਰਹੇ ਸਨ। ਅਖੀਰ ਹਾਕਮ ਧਿਰ ਅਤੇ ਪਹਾੜੀਆਂ ਨੇ ਵੱਲ-ਛੱਲ ਦੀ ਨੀਤੀ ਤੋਂ ਕੰਮ ਲਿਆ। ਇਸ ਨੀਤੀ ਤਹਿਤ ਝੂਠੀਆਂ ਸਹੁੰਆਂ ਖਾ ਕੇ ਕਿਲ੍ਹੇ ਨੂੰ ਖਾਲੀ ਕਰਨ ਲਈ ਕਿਹਾ ਗਿਆ। ਭਾਵੇਂ ਗੁਰੂ ਸਾਹਿਬ ਨੂੰ ਇਨ੍ਹਾਂ ਦੀਆਂ ਸਹੁੰਆਂ 'ਤੇ ਰਤੀ ਭਰ ਵੀ ਯਕੀਨ ਨਹੀਂ ਸੀ ਪਰ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਹੋਇਆਂ ੫ ਅਤੇ ੬ ਦਸੰਬਰ ਦੀ ਸਾਂਝੀ ਰਾਤ ਨੂੰ ਕਿਲ੍ਹਾ ਖਾਲੀ ਕਰ ਦਿੱਤਾ ਗਿਆ; ਤੇ ਫਿਰ ਉਹ ਹੀ

ਗੱਲ ਹੋਈ ਜਿਸ ਦਾ ਖ਼ਦਸ਼ਾ ਸੀ। ਖਾਧੀਆਂ ਹੋਈਆਂ ਕਸਮਾਂ ਅਤੇ ਕੀਤੇ ਹੋਏ ਵਾਦਿਆਂ ਤੋਂ ਮੁਨਕਰ ਹੋ ਕੇ ਮੁਗ਼ਲ ਫ਼ੌਜ ਗੁਰੂਕਿਆਂ ਦੀ ਪੈੜ ਨੱਪਣ ਲੱਗੀ। ਮਗਰ ਆਉਂਦੀ ਸ਼ਾਹੀ ਫੌਜ ਨੂੰ ਦੇਖ ਕੇ ਗੁਰੂ ਸਾਹਿਬ ਅਤੇ ਨਾਲ ਦੇ ਸਿੱਖ ਸੁਚੇਤ ਹੋ ਗਏ ਅਤੇ ਉਸ ਨਾਲ ਦੋ ਹੱਥ ਕਰਨ ਲਈ ਵਿਉਂਤਬੰਦੀ ਕਰਨ ਲੱਗੇ। ਇਸ ਵਿਉਂਤਬੰਦੀ ਤਹਿਤ ਕਲਗੀਧਰ ਪਾਤਸ਼ਾਹ ਨੇ ਖ਼ਾਲਸਈ ਫ਼ੌਜ ਨੂੰ ਚਾਰ ਦਿਸ਼ਾਵਾਂ ਵਿਚ ਵੰਡ ਦਿੱਤਾ ਜਿਹੜੀ ਵਹੀਰ ਨੂੰ ਅੱਗੇ ਵੱਧਣ ਤੋਂ ਰੋਕਣ ਲੱਗੀ।

ਰੋਪੜ ਵਾਲੀ ਦਿਸ਼ਾ ਦੀ ਕਮਾਂਡ ਭਾਈ ਬਚਿੱਤਰ ਸਿੰਘ ਨੂੰ ਸੰਭਾਲ ਦਿੱਤੀ ਗਈ। ਮਲਕਪੁਰ ਰੰਘੜ ਦੀ ਜੂਹ 'ਤੇ ਉਨ੍ਹਾਂ ਦਾ ਮੁਕਾਬਲਾ ਮਲੇਰਕੋਟਲੇ ਵਾਲੇ ਨਾਹਰ ਖਾਂ ਦੀ ਫ਼ੌਜ ਨਾਲ ਹੋ ਗਿਆ। ਇਸ ਮੁਕਾਬਲੇ ਵਿਚ ਉਹ ਸਖ਼ਤ ਜ਼ਖ਼ਮੀ ਹੋ ਗਏ। ਇਧਰ ਗੁਰੂ ਸਾਹਿਬ ਅਤੇ ਕੁਝ ਸਿਦਕੀ ਸਿੱਖ ਸਰਸਾ ਨਦੀ ਨੂੰ ਪਾਰ ਕਰ ਕੇ ਕੋਟਲਾ ਨਿਹੰਗ ਖਾਨ ਵਿਖੇ ਪਹੁੰਚ ਗਏ ਅਤੇ ਭਾਈ ਬਚਿੱਤਰ ਸਿੰਘ ਜੀ ਦਾ ਇੰਤਜ਼ਾਰ ਕਰਨ ਲੱਗੇ। ਪਿੱਛੋਂ ਆਉਂਦੇ ਸਾਹਿਬਜ਼ਾਦਾ ਅਜੀਤ ਸਿੰਘ ਨੇ ਜਦੋਂ ਭਾਈ ਬਚਿੱਤਰ ਸਿੰਘ ਜੀ ਨੂੰ ਫੱਟੜ ਹੋਏ ਦੇਖਿਆ ਤਾਂ ਉਹ ਆਪਣੇ ਸਾਥੀਆਂ ਦੀ ਸਹਾਇਤਾ ਨਾਲ ਭਾਈ ਬਚਿੱਤਰ ਸਿੰਘ ਨੂੰ ਨਾਲ ਲੈ ਕੇ ਨਿਹੰਗ ਖਾਂ ਦੇ ਡੇਰੇ ਪਹੁੰਚ ਗਏ। ਜ਼ਖ਼ਮੀ ਹੋਏ ਭਾਈ ਬਚਿੱਤਰ ਸਿੰਘ ਜੀ ਦੀ ਨਿਗਰਾਨੀ ਅਤੇ ਤੀਮਾਰਦਾਰੀ ਦੀ ਜ਼ਿੰਮੇਵਾਰੀ ਨਿਹੰਗ ਖਾਂ ਨੂੰ ਸੌਂਪ ਕੇ ਗੁਰੂ ਸਾਹਿਬ ਅਤੇ ਖ਼ਾਲਸਾ ਫ਼ੌਜ ਅਗਲੇਰਾ ਪੰਧ ਮੁਕਾਉਣ ਲਈ ਰਵਾਨਾ ਹੋ ਗਈ।

ਗੁਰੂ-ਘਰ ਪ੍ਰਤੀ ਅਥਾਹ ਸ਼ਰਧਾ ਰੱਖਣ ਵਾਲੇ ਨਿਹੰਗ ਖਾਂ ਨੇ ਆਪਣੇ ਇੱਕ ਵਿਸ਼ਵਾਸ-ਪਾਤਰ ਵੈਦ ਨੂੰ ਬੁਲਾਇਆ ਅਤੇ ਭਾਈ ਸਾਹਿਬ ਦੀ ਮੱਲ੍ਹਮ-ਪੱਟੀ ਕਰਵਾਈ। ਇਸ ਸੇਵਾ-ਭਾਵਨਾ ਦੀ ਮੁਖ਼ਬਰੀ ਕਿਸੇ ਨੇ ਇਲਾਕੇ ਦੇ ਕੋਤਵਾਲ ਕੋਲ ਜਾ ਕੀਤੀ ਅਤੇ ਉਹ ਨਿਹੰਗ ਖਾਂ ਦੇ ਡੇਰੇ ਦੀ ਤਲਾਸ਼ੀ ਲੈਣ ਆ ਗਿਆ। ਜਦੋਂ ਉਹ ਉਸ ਕਮਰੇ ਦੀ ਤਲਾਸ਼ੀ ਲੈਣ ਲੱਗਾ ਜਿਸ ਵਿਚ ਜ਼ਖ਼ਮੀ ਬਚਿੱਤਰ ਸਿੰਘ ਲੰਮਾ ਪਿਆ ਹੋਇਆ ਸੀ ਤਾਂ ਖਾਨ ਨੇ ਕਿਹਾ ਕਿ ਉਸ ਕਮਰੇ ਵਿਚ ਮੇਰੀ ਧੀ ਮੇਰੇ ਬਿਮਾਰ ਜਵਾਈ ਦੀ ਦੇਖਭਾਲ ਕਰ ਰਹੀ ਹੈ। ਇਹ ਸੁਣ ਕੇ ਕੋਤਵਾਲ ਵਾਪਸ ਪਰਤ ਆਇਆ। ਇਸ ਤਰ੍ਹਾਂ ਕਰਕੇ ਨਿਹੰਗ ਖਾਂ ਨੇ ਭਾਈ ਸਾਹਿਬ ਨੂੰ ਹਕੂਮਤੀ (ਜ਼ਾਲਮ) ਹੱਥਾਂ ਵਿਚ ਜਾਣ ਤੋਂ ਤਾਂ ਬਚਾ ਲਿਆ ਪਰ ਉਹ ਅਕਾਲ ਪੁਰਖ ਦੇ ਹੁਕਮ ਨੂੰ ਨਾ ਟਾਲ ਸਕਿਆ। ਇਸ ਅਟੱਲ ਹੁਕਮ ਦੇ ਮੁਤਾਬਿਕ ਭਾਈ ਬਚਿੱਤਰ ਸਿੰਘ ਜੀ ਦਸੰਬਰ ੧੭੦੫ ਈ. ਨੂੰ ਪੰਥ ਨੂੰ ਆਖਰੀ ਫ਼ਤਿਹ ਬੁਲਾ ਗਏ।

ਆਪਣੇ ਪਿਤਾ ਨਿਹੰਗ ਖਾਂ ਦੇ ਬੋਲਾਂ 'ਤੇ ਫੁੱਲ ਚੜ੍ਹਾਉਂਦਿਆਂ ਉਸ ਦੀ ਧੀ ਮੁਮਤਾਜ਼ ਨੇ ਵੀ ਭਾਈ ਸਾਹਿਬ ਨੂੰ ਆਪਣਾ ਪਤੀ ਪ੍ਰਵਾਨ ਕਰ ਲਿਆ ਅਤੇ ਸਾਰੀ ਹਯਾਤੀ ਉਨ੍ਹਾਂ ਦੀ ਯਾਦ ਵਿਚ ਹੀ ਬਤੀਤ ਕੀਤੀ। ■

# ਸ਼ਹੀਦ ਬਾਬਾ ਗੁਰਬਖ਼ਸ਼ ਸਿੰਘ ਜੀ

*-ਗਿ. ਜਸਬੀਰ ਸਿੰਘ 'ਤੇਗ'**

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਗੁਰਦੁਆਰਾ ਸ਼ਹੀਦ ਗੰਜ: ਬਾਬਾ ਗੁਰਬਖ਼ਸ਼ ਸਿੰਘ ਸੁਸ਼ੋਭਿਤ ਹੈ। ਬਾਬਾ ਜੀ ਦਾ ਜਨਮ ੧੬੮੮ ਈ. ਨੂੰ ਪਿਤਾ ਭਾਈ ਦਸੌਂਧਾ ਸਿੰਘ, ਮਾਤਾ ਮਾਈ ਲਛਮੀ ਜੀ ਦੇ ਗ੍ਰਹਿ ਪਿੰਡ ਲੀਲ੍ਹ, ਖੇਮਕਰਨ ਵਿਖੇ ਹੋਇਆ। ਬਾਬਾ ਜੀ ੧੬੯੩ ਈ. ਵਿਚ ਸ੍ਰੀ ਅਨੰਦਪੁਰ ਸਾਹਿਬ ਚਲੇ ਗਏ। ਭਾਈ ਮਨੀ ਸਿੰਘ ਜੀ ਪਾਸੋਂ ਅੰਮ੍ਰਿਤ ਛਕਿਆ ਅਤੇ ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਮਿਸਲ ਵਿਚ ਸ਼ਾਮਲ ਹੋ ਗਏ। ਬਾਬਾ ਦੀਪ ਸਿੰਘ ਜੀ ਦੀ ਸ਼ਹੀਦੀ ਉਪਰੰਤ ਆਪਣਾ ਜਥਾ ਬਣਾ ਲਿਆ ਤੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਰੱਖਿਆ ਤੇ ਸੇਵਾ-ਸੰਭਾਲ ਖਾਤਰ ਇੱਥੇ ਟਿਕਾਣਾ ਰੱਖਿਆ।

ਦਸੰਬਰ ੧੭੬੪ ਈ. ਨੂੰ ਅਹਿਮਦ ਸ਼ਾਹ ਆਪਣੀ ੩੦,੦੦੦ ਫੌਜ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਹਮਲਾਵਰ ਹੋ ਗਿਆ। ਇਧਰ ਬਾਬਾ ਗੁਰਬਖ਼ਸ਼ ਸਿੰਘ ਜੀ ਦੀ ਅਗਵਾਈ ਹੇਠ ਸਿਰਫ ਤੀਹ ਤਿਆਰ-ਬਰ-ਤਿਆਰ ਸਿੰਘ ਸਨ। ਸਿੰਘਾਂ ਨੇ ਮਤਾ ਕੀਤਾ ਕਿ ਅਹਿਮਦਸ਼ਾਹ ਦੀ ਫੌਜ ਦਾ ਟਾਕਰਾ ਕਰ ਕੇ ਸ਼ਹੀਦੀਆਂ ਪਾਈਆਂ ਜਾਣ। ਪੰਥ ਪ੍ਰਤੀ ਵਿਚਾਰਾਂ ਹੋਈਆਂ ਕਿ ਕਿਤਨਾ ਸਮਾਂ ਹੋਰ ਪੰਥ ਕੁਰਬਾਨੀਆਂ ਕਰਦਾ ਰਹੇਗਾ ਕਦੋਂ ਸਮਾਂ ਆਵੇਗਾ ਜਦੋਂ ਪੰਥ ਦਾ ਰਾਜ ਹੋਵੇਗਾ। 'ਸ੍ਰੀ ਗੁਰ ਪੰਥ ਪ੍ਰਕਾਸ਼' ਦਾ ਕਰਤਾ ਭਾਈ ਰਤਨ ਸਿੰਘ ਭੰਗੂ ਇਸ ਸਮੇਂ ਨੂੰ ਇਸ ਤਰ੍ਹਾਂ ਕਲਮ-ਬੰਦ ਕਰਦਾ ਹੈ:

*ਤਬ ਨਿਹੰਗ ਸਿੰਘ ਬਾਤ ਉਚਾਰੀ, ਹੈ ਕੋਊ ਸਿੰਘ ਇਸ ਪੰਥ ਮਝਾਰੀ।*
*ਲਾਇ ਸੀਸ ਕਰੈ ਦਰਗਹਿ ਪੁਕਾਰ, ਸੋ ਪੁਕਾਰ ਉਸ ਮੰਨੈ ਕਰਤਾਰ॥੨੩॥*

ਬਾਬਾ ਗੁਰਬਖ਼ਸ਼ ਸਿੰਘ ਜੀ ਦੀ ਇਹ ਵਿਚਾਰ ਸੁਣ ਕੇ ਸਿੰਘਾਂ ਸਮਾਂ ਵਿਚਾਰ ਕੇ ਬਾਬਾ ਜੀ ਨੂੰ ਕਿਹਾ, ਬਾਬਾ ਜੀ ਆਪ ਨਾਲੋਂ ਵੱਡਾ ਸਿੰਘ ਕਰਨੀ ਵਾਲਾ ਹੋਰ ਕਿਹੜਾ ਹੋ ਸਕਦਾ ਹੈ ਜਿਸ ਦੀ ਪੁਕਾਰ ਦਰਗਾਹ ਤਕ ਪੁੱਜੇ:

*ਸੋ ਸਿੰਘਨ ਸੁਨ ਐਸੇ ਕਹਯੋ, ਤੁਮ ਤੈ ਸਿਖ ਭਲੋ ਕੋ ਭਯੋ।*
*ਐਸੀ ਸ਼ਕਤਿ ਔਰ ਕਿਸ ਮਾਂਹਿ, ਪੁਜੈ ਪੁਕਾਰ ਜਿਸ ਸਚੀ ਦ੍ਰਗਾਹਿ॥੨੫॥*

ਸਿੰਘਾਂ ਅੰਦਰ ਸ਼ਹੀਦੀਆਂ ਦਾ ਚਾਅ ਠਾਠਾਂ ਮਾਰ ਰਿਹਾ ਸੀ। ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਨਿੱਤਨੇਮ ਕਰ ਕੇ ਬਾਬਾ ਜੀ ਸਾਰੇ ਸਿੰਘਾਂ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਆ ਗਏ। ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਹੁਕਮਨਾਮਾ ਸਰਵਣ ਕਰ ਕੇ ਸਿੰਘਾਂ ਦੇ ਚਿਹਰੇ ਸੂਹੇ-ਲਾਲ ਹੋ ਗਏ। ਸਿੰਘ ਤਿਆਰ-ਬਰ-ਤਿਆਰ ਹੋ ਕੇ ਸੱਚਖੰਡ

** ਮਕਾਨ ਨੰ. ੯੦੪੮, ਗਲੀ ਨੰ. ੦੬ ਕੋਟ ਬਾਬਾ ਦੀਪ ਸਿੰਘ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੮੮੬੪੭੨੨੫*

ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦਰਸ਼ਨੀ ਡਿਉਢੀ ਦੇ ਸਾਹਮਣੇ ਆ ਖਲੋਤੇ ਤੇ ਅਹਿਮਦਸ਼ਾਹ ਦੀ ਫੌਜ ਦਾ ਇੰਤਜ਼ਾਰ ਕਰਨ ਲਗੇ। ਅਹਿਮਦਸ਼ਾਹ ਸਮਝਦਾ ਸੀ ਕਿ ਮੇਰੇ ਆਉਣ ਦੀ ਖ਼ਬਰ ਸੁਣ ਕੇ ਸਿੰਘ ਜੰਗਲਾਂ ਵਿਚ ਜਾ ਲੁਕੇ ਹਨ, ਹੈਰਾਨ ਹੋਇਆ ਇਹ ਸਿੰਘ ਕਿੱਥੋਂ ਆ ਗਏ। ਸਿੰਘਾਂ ਨੇ ਜੈਕਾਰੇ ਛੱਡੇ ਤੇ ਬਾਜ਼ਾਂ ਵਾਂਗ ਫੌਜ 'ਤੇ ਟੁੱਟ ਪਏ ਵੇਖਦੇ-ਵੇਖਦੇ ਲੋਥਾਂ ਦੇ ਢੇਰ ਲੱਗ ਗਏ। ਹੌਲੀ-ਹੌਲੀ ਘਮਸਾਨ ਵੱਧਣ ਲੱਗਾ। ਸਿੰਘ ਸ਼ਹੀਦੀਆਂ ਪਾ ਰਹੇ ਸਨ, ਦਿਨ ਦਾ ਪਹਿਲਾ ਪਹਿਰ ਬੀਤ ਗਿਆ। ਬਾਬਾ ਜੀ ਨੇ ਆਪਣੇ ਖੰਡੇ ਨਾਲ ਵੈਰੀ ਦੇ ਐਸੇ ਆਹੂ ਲਾਹੇ ਕਿ ਕਿਸੇ ਦੀ ਜੁਰਅਤ ਨਾ ਪਵੇ ਕਿ ਅਗੇ ਵੱਧ ਕੇ ਮੁਕਾਬਲਾ ਕਰ ਸਕੇ। ਬਾਬਾ ਜੀ ਸ਼ਹੀਦੀ ਲਈ ਤੱਤਪਰ ਸਨ। ਅੱਜ ਬਾਬਾ ਜੀ ਨੇ ਸੰਜੋਅ ਵੀ ਨਾ ਪਹਿਨੀ, ਆਪਣੀ ਢਾਲ ਵੀ ਨਾ ਲਈ ਉਹ ਸਨਮੁਖ ਹੋ ਕੇ ਵੈਰੀ ਦੇ ਸ਼ਸਤਰਾਂ ਦਾ ਮੁਕਾਬਲਾ ਕਰ ਰਹੇ ਸਨ। ਦਿਨ ਦੇ ਦੂਜੇ ਪਹਿਰ ਤਕ ਵੈਰੀ ਨੂੰ ਹੌਂਸਲਾ ਨਾ ਪਵੇ ਕਿ ਬਾਬਾ ਜੀ ਦੇ ਸਨਮੁਖ ਹੋ ਸਕਣ। ਦੂਰੋਂ ਖਲੋ ਕੇ ਗੋਲੀਆਂ ਛੱਡਦੇ ਹਨ ਤੀਰਾਂ ਦੀ ਮਾਰ ਕਰਦੇ ਹਨ। ਬਾਬਾ ਜੀ ਦੇ ਸਰੀਰ ਨੂੰ ਤੀਰਾਂ ਤੇ ਗੋਲੀਆਂ ਨੇ ਚੀਰ ਕੇ ਰੱਖ ਦਿੱਤਾ, ਬੇ-ਸ਼ੁਮਾਰ ਜ਼ਖ਼ਮ ਹੋ ਗਏ ਹਨ:

*ਗੋਲੀ ਛਾਡੈਂ ਦੂਰ ਖੜ ਔ ਧਰੀ ਤੀਰਨ ਕੀ ਮਾਰ।*
*ਸਿੰਘ ਗਏ ਚੀਰ ਸਰੀਰ ਕੋ ਪਰੈ ਨ ਜ਼ਖ਼ਮ ਸੁਮਾਰ॥੭੩॥ (ਸ੍ਰੀ ਗੁਰ ਪੰਥ ਪ੍ਰਕਾਸ਼)*

ਬਾਬਾ ਜੀ ਦੇ ਸਰੀਰ ਵਿੱਚੋਂ ਲਹੂ ਦੀਆਂ ਤਧੀਰੀਆਂ ਨਿਕਲ ਰਹੀਆਂ ਸਨ। ਜਦ ਬਹੁਤ ਸਾਰਾ ਲਹੂ ਸਰੀਰ 'ਚੋਂ ਵਹਿ ਗਿਆ, ਸਰੀਰ ਨਿਢਾਲ ਹੋਣ ਲੱਗਾ, ਫਿਰ ਬਾਬਾ ਜੀ ਦਰਸ਼ਨੀ ਡਿਉਢੀ ਦੇ ਸਾਹਮਣੇ ਗੋਡਿਆਂ ਭਾਰ ਹੋ ਕੇ ਗੁਰੂ ਪਾਤਸ਼ਾਹ ਦੇ ਸਨਮੁਖ ਹੱਥ ਜੋੜ ਕੇ ਬੇਨਤੀ ਕਰਨ ਲਗੇ। ਸ੍ਰੀ ਗੁਰ ਪੰਥ ਪ੍ਰਕਾਸ਼ ਅਨੁਸਾਰ:

*ਦੋਹਰਾ ਹਾਥ ਜੋੜ ਠਾਂਢੋ ਭਯੋ ਲਾਇ ਚਰਨ ਸੁ ਗੁਰ ਕੋ ਧਯਾਨ।*
*ਗੁਰਬਖਸ਼ ਸਿੰਘ ਇਮ ਬਚ ਕਹਯੋ, ਤੂੰ ਆਪੈ ਜਾਣੀ ਜਾਣ॥੯੧॥*
*ਚੌਪਈ ਜੋ ਹਜੂਰ ਨਿਜ ਪੰਥ ਰਚਾਯਾ ਅਬ ਤਿਸ ਨੈ ਹੈ ਬਹੁ ਦੁਖ ਪਾਯਾ।*
*ਕਾਬਲ ਤੇ ਜੋਊ ਕੁਤੋ ਮੰਗਾਯੋ। ਬੰਦੈ ਜਿਮ ਉਸ ਚਹੀਅਤ ਗਲਾਯੋ॥੯੨॥*

ਬਾਬਾ ਜੀ ਨੇ ਗੁਰ-ਚਰਨਾਂ ਵਿਚ ਅਰਦਾਸ ਕੀਤੀ ਕਿ, ਹੇ ਸੱਚੇ ਪਾਤਸ਼ਾਹ! ਤੇਰੇ ਸਾਜੇ ਹੋਏ ਪੰਥ ਨੇ ਬਹੁਤ ਦੁੱਖ ਸਹੇ ਹਨ, ਕਿਰਪਾ ਕਰੋ ਕਿ ਇਹ ਜੋ ਬੇਗਾਨੀ-ਧਰਤ ਕਾਬਲ ਵਲੋਂ ਹਮਲਾਵਰ (ਕੁੱਤੇ) ਆਉਂਦੇ ਹਨ ਇਨ੍ਹਾਂ ਦਾ ਰਾਹ ਸਦਾ ਲਈ ਬੰਦ ਹੋ ਜਾਵੇ ਤੇ ਤੇਰਾ ਪੰਥ ਚੜ੍ਹਦੀ ਕਲਾ ਵਿਚ ਹੋਵੇ ਪੰਜਾਬ ਦੀ ਰਾਜ-ਸੱਤਾ ਦਾ ਸੁੱਖ ਮਾਣੇ।

ਇਤਿਹਾਸ ਗਵਾਹ ਹੈ ਕਿ ਬਾਬਾ ਜੀ ਦੀ ਸ਼ਹੀਦੀ ਉਪਰੰਤ ਜਲਦ ਹੀ ਅਹਿਮਦ ਸ਼ਾਹ ਫੌਤ ਹੋ ਗਿਆ ਤੇ ਪੰਜਾਬ ਵਿਚ ਖ਼ਾਲਸੇ ਦੀ ਚੜ੍ਹਾਈ ਹੋ ਗਈ।

ਸੰਗਤ ਵੱਲੋਂ ਬੜੇ ਸ਼ਰਧਾ ਸਤਿਕਾਰ ਸਹਿਤ ਹਰ ਸਾਲ ਦਸੰਬਰ ਮਹੀਨੇ ਬਾਬਾ ਜੀ ਨਾਲ ਸੰਬੰਧਿਤ ਗੁਰਦੁਆਰਾ ਸ਼ਹੀਦ ਗੰਜ: ਬਾਬਾ ਗੁਰਬਖ਼ਸ਼ ਸਿੰਘ ਜੀ (ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ ਪਾਸੇ) ਸ਼ਹੀਦੀ ਦਿਹਾੜਾ ਮਨਾਇਆ ਜਾਂਦਾ ਹੈ। ■

# ਕ੍ਰਿਪਾਨ ’ਤੇ ਪਾਬੰਦੀ - ਧਾਰਮਿਕ ਅਜ਼ਾਦੀ ’ਤੇ ਹਮਲਾ

*-ਸ. ਗੁਰਚਰਨਜੀਤ ਸਿੰਘ ਲਾਂਬਾ**

ਭਾਰਤ ਸਰਕਾਰ ਵੱਲੋਂ ਸਿੱਖਾਂ ਦੀ ਪੰਜ ਕਕਾਰੀ ਰਹਿਤ ਦੇ ਤਹਿਤ ਹਵਾਈ ਅੱਡਿਆਂ ਵਿਖੇ ਕਾਰਜ-ਰਤ ਸਿੱਖ ਕਰਮਚਾਰੀਆਂ ਦੇ ਕ੍ਰਿਪਾਨ ਧਾਰਨ ਕਰਨ ਦੇ ਬੁਨਿਆਦੀ ਧਾਰਮਿਕ ਹੱਕ ਅਤੇ ਫ਼ਰਜ਼ ’ਤੇ ਰੋਕ ਲਗਾਣੀ ਸਿੱਧੇ ਤੌਰ ’ਤੇ ਮੰਦਭਾਗੀ ਅਤੇ ਨਿੰਦਣਯੋਗ ਕਾਰਵਾਈ ਹੈ। ਇਹ ਸਿੱਖੀ ’ਤੇ ਹਮਲਾ ਹੈ। ਵਿਸ਼ੇਸ਼ ਤੌਰ ’ਤੇ ਇਹ ਸਾਲ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦਾ ਧਰਮਿਕ ਅਕੀਦੇ ਦੀ ਅਜ਼ਾਦੀ ਅਤੇ ਮਨੁੱਖੀ ਬੁਨਿਆਦੀ ਅਧਿਕਾਰਾਂ ਲਈ ਦਿੱਤੀ ਅਦੁੱਤੀ ਸ਼ਹਾਦਤ ਦਾ ਇਹ ੩੫੦ਵਾਂ ਸਾਲ ਹੈ। ਨਾਲ ਹੀ ਭਾਰਤ ਸਰਕਾਰ ਇਸ ਸਾਲ ਨੂੰ ਅੰਮ੍ਰਿਤ-ਕਾਲ ਦੇ ਤੌਰ ’ਤੇ ਪ੍ਰਚਾਰ ਰਹੀ ਹੈ। ਇਸ ਨੂੰ ਖ਼ਾਲਸਾ ਪੰਥ ਕਿਸੇ ਵੀ ਕੀਮਤ ਤੇ ਬਰਦਾਸ਼ਤ ਨਹੀਂ ਕਰੇਗਾ। ਗੁਰੂ ਸਾਹਿਬਾਨ ਦੇ ਪਦ ਚਿੰਨ੍ਹਾਂ ’ਤੇ ਚਲਦਿਆਂ ਜੇਕਰ ਖ਼ਾਲਸਾ ਪੰਥ ਦੂਜਿਆਂ ਦੇ ਧਰਮ ਲਈ ਆਪਾ ਵਾਰ ਸਕਦਾ ਹੈ ਤਾਂ ਆਪਣੇ ਧਰਮ ਦੀ ਰਾਖੀ ਕਰਨ ਲਈ ਵੀ ਪੂਰੀ ਤਰ੍ਹਾਂ ਚੇਤੰਨ ਹੈ।

‘ਸਿੱਖ ਰਹਿਤ ਮਰਯਾਦਾ’ ਦੇ ਅੰਮ੍ਰਿਤ ਸੰਸਕਾਰ ਦੀ ਮਦ (ਟ) ਮੁਤਾਬਕ ਵੀ ਪੰਜਾਂ ਕੱਕਿਆਂ- ਕੇਸ, ਕ੍ਰਿਪਾਨ, ਕਛਹਿਰਾ, ਕੰਘਾ, ਕੜਾ ਨੂੰ ਹਰ ਵੇਲੇ ਅੰਗ-ਸੰਗ ਰੱਖਣਾ। (ਕ੍ਰਿਪਾਨ ਦੀ ਲੰਬਾਈ ਦੀ ਕੋਈ ਹੱਦ ਨਹੀਂ ਹੋ ਸਕਦੀ)। ਕ੍ਰਿਪਾਨ, ਭਗੌਤੀ ਜਾਂ ਸ੍ਰੀ ਸਾਹਿਬ ਪੰਜਾਂ ਕਕਾਰਾਂ ਵਿਚ ਦੂਸਰਾ ਪਾਵਨ ਕਕਾਰ ਹੈ। ਅਲਬੇਲੇ ਸ਼ਾਇਰ ਪ੍ਰੋ. ਪੂਰਨ ਸਿੰਘ ਦਾ ਕਹਿਣਾ ਹੈ ਕਿ ਹਰ ਸਿੱਖ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਕ੍ਰਿਪਾਨ ਪਾਣੀ ਪੈਂਦੀ ਹੈ। ਇਹ ਕਹਿ ਕੇ ਉਨ੍ਹਾਂ ਕਕਾਰਾਂ ਦੀ ਮਹੱਤਤਾ ਨੂੰ ਸਿਖਰ ’ਤੇ ਪਹੁੰਚਾ ਦਿੱਤਾ ਹੈ।

ਆਮ ਤੌਰ ’ਤੇ ਸੰਵਿਧਾਨ ਕਿਸੇ ਮਦ ਦੀ ਵਿਆਖਿਆ ਜਾਂ ਸਪੱਸ਼ਟੀਕਰਨ ਨਹੀਂ ਦਿੰਦਾ ਪਰ ਬਾਵਜੂਦ ਇਸ ਦੇ ਭਾਰਤ ਦੇ ਸੰਵਿਧਾਨ ਦੇ ਧਾਰਮਿਕ ਅਜ਼ਾਦੀ ਦੇ ਅਧਿਆਇ (Right to Freedom of Religion) ਦੀ ਧਾਰਾ ੨੫(੨) ਦੀ Explanation I ਮੁਤਾਬਕ ਕਿਸੇ ਸਿੱਖ ਵੱਲੋਂ ਕ੍ਰਿਪਾਨ ਪਹਿਨਣ ਅਤੇ ਲੈ ਕੇ ਚੱਲਣਾ ਉਸ ਵੱਲੋਂ ਆਪਣੇ ਧਰਮ ਦੀ ਪਾਲਣਾ ਕਰਨਾ ਹੁੰਦਾ ਹੈ।

Explanation I- The wearing and carrying of kirpans shall be deemed to be included in the profession of the Sikh religion.

* *New Jersey. USacA. Mo: +1 9736990950 Email: santsipahi@gmail.com*

ਕੋਈ ਵੀ ਕਾਨੂੰਨ, ਨਿਯਮ, ਆਦੇਸ਼ ਜਾਂ ਨਿਰਦੇਸ਼ ਸੰਵਿਧਾਨ ਦੀ ਇਸ ਮਦ ਦੀ ਉਲੰਘਣਾ ਨਹੀਂ ਕਰ ਸਕਦਾ। ਇਹ ਸਰਾਸਰ ਗ਼ੈਰ-ਜ਼ਿੰਮੇਦਾਰਾਨਾ ਅਤੇ ਸੰਵਿਧਾਨ ਵਿਰੋਧੀ ਹੈ।

ਬੜੇ ਜ਼ੋਰ-ਸ਼ੋਰ ਨਾਲ ਇਸ ਮਦ ਨੂੰ ਡਾਕਟਰ ਅੰਬੇਦਕਰ ਵੱਲੋਂ ਸੰਵਿਧਾਨ ਵਿਚ ਸ਼ਾਮਲ ਕਰਨ ਬਾਰੇ ਕਿਹਾ ਜਾਂਦਾ ਹੈ। ਇਸ ਤਰ੍ਹਾਂ ਮੌਜੂਦਾ ਕਾਰਵਾਈ ਡਾਕਟਰ ਅੰਬੇਦਕਰ ਦੀ ਵੀ ਨਿਰਾਦਰੀ ਹੈ।

ਸਾਲ ੧੯੮੨ ਵਿਚ ਸਿੱਖ ਯਾਤਰੀ ਵੱਲੋਂ ਬਿਹਾਰ ਸਿੱਖ ਪ੍ਰਤੀਨਿਧੀ ਬੋਰਡ ਨੇ ਪਟਨਾ ਹਾਈ ਕੋਰਟ ਵਿਚ Union of India in CWJC No.1492 of 1982 ਮੁਕੱਦਮਾ ਦਰਜ ਕੀਤਾ ਸੀ। ਉਸ ਦੇ ਬਾਅਦ ਭਾਰਤ ਸਰਕਾਰ ਨੇ Circular no. 9/56/74-IR Dt. ੦੫ ਜੁਲਾਈ, ੧੯੮੨ ਈ. ਜਾਰੀ ਕਰ ਕੇ ਸਿੱਖ ਯਾਤਰੂਆਂ ਵੱਲੋਂ ਹਵਾਈ ਜਹਾਜ਼ ਵਿਚ ੯ ਇੰਚ ਤਕ ਦੀ ਕ੍ਰਿਪਾਨ (ਬਲੇਡ ਦੀ ਲੰਬਾਈ ੬ ਇੰਚ) ਤਕ ਲੈ ਕੇ ਜਾਣ ਦਾ ਸਰਕੁਲਰ ਜਾਰੀ ਕੀਤਾ ਸੀ। ਇਸ ਨੂੰ ਕਈ ਵਾਰ ਦੁਹਰਾਇਆ ਗਿਆ ਹੈ ਅਤੇ ਅੱਜ ਤਕ ਲਾਗੂ ਹੈ।

ਇਹ ਜ਼ਿਕਰਯੋਗ ਹੈ ਕਿ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੌਰਾਨ ਵੀ ੧੯੨੨ ਈ. ਵਿਚ ਅੰਗਰੇਜ਼ ਸਰਕਾਰ ਨੇ ਕ੍ਰਿਪਾਨ ’ਤੇ ਪਾਬੰਦੀ ਲਗਾਈ ਸੀ। ਇਸ ਦੇ ਜਵਾਬ ਵਿਚ ਕ੍ਰਿਪਾਨ-ਧਾਰੀਆਂ ਦਾ ਹੜ੍ਹ ਆ ਗਿਆ ਸੀ ਅਤੇ ਉਸ ਸਮੇਂ ਦੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਬਾ ਖੜਕ ਸਿੰਘ ਜੀ ਨੇ ਤਾਂ ਕ੍ਰਿਪਾਨਾਂ ਬਣਾਉਣ ਦੀ ਫੈਕਟਰੀ ਵੀ ਲਗਾ ਲਈ ਸੀ। ਇਸ ਮੋਰਚੇ ਵਿਚ ਪੰਥ ਨੂੰ ਅਦੁੱਤੀ ਜਿੱਤ ਪ੍ਰਾਪਤ ਹੋਈ।

ਕ੍ਰਿਪਾਨ ’ਤੇ ਪਾਬੰਦੀ ਲਗਾਉਣੀ, ਦੇਸ਼ ਦੀ ਵੰਡ ਦੇ ਬਾਅਦ ਲਗਾਤਾਰ ਸਿੱਖਾਂ ਦੇ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਮਸਲਿਆਂ ਵਿਚ ਸਰਕਾਰ ਦੀ ਵਧੀਕੀ ਦੀ ਲੜੀ ਵਿਚ ਇਕ ਕਦਮ ਹੈ। ਇਸ ਨੂੰ ਪੂਰੀ ਤਰ੍ਹਾਂ ਰੱਦ ਕਰਦਿਆਂ ਇਸ ਆਦੇਸ਼ ਨੂੰ ਬਿਨਾਂ ਦੇਰੀ ਦੇ ਵਾਪਸ ਲੈਣਾ ਚਾਹੀਦਾ ਹੈ।

■

## ਅੰਮ੍ਰਿਤ-ਸੰਚਾਰ

ਸਮੂਹ ਸਿੱਖ ਸੰਗਤ ਦੇ ਗਿਆਤ ਹਿਤ ਵਿਦਿਤ ਕੀਤਾ ਜਾਂਦਾ ਹੈ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਰ ਬੁੱਧਵਾਰ ਤੇ ਐਤਵਾਰ ਨੂੰ ਦੁਪਹਿਰੇ ੧੨:੦੦ ਵਜੇ ਅੰਮ੍ਰਿਤ-ਸੰਚਾਰ ਹੁੰਦਾ ਹੈ। ਅੰਮ੍ਰਿਤ-ਅਭਿਲਾਖੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਹਾਜ਼ਰ ਹੋ ਕੇ ਅੰਮ੍ਰਿਤਪਾਨ ਕਰ ਕੇ ਗੁਰੂ ਵਾਲੇ ਬਣਨ!

# ਦਸੰਬਰ ੨੦੨੪ ਅਤੇ ਜਨਵਰੀ ੨੦੨੫ ਈ. ਦੇ ਗੁਰਪੁਰਬ ਅਤੇ ਇਤਿਹਾਸਿਕ ਦਿਹਾੜੇ

| | |
|---|---|
| ਗੁਰਿਆਈ ਦਿਵਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ | ੧੯ ਮੱਘਰ ੦੪ ਦਸੰਬਰ |
| ਸ਼ਹੀਦੀ ਦਿਹਾੜਾ ਬਾਬਾ ਗੁਰਬਖਸ਼ ਸਿੰਘ ਜੀ | ੧੯ ਮੱਘਰ ੦੪ ਦਸੰਬਰ |
| ਸ਼ਹੀਦੀ ਦਿਹਾੜਾ ਭਾਈ ਦਿਆਲਾ ਜੀ, ਭਾਈ ਮਤੀ ਦਾਸ ਜੀ ਤੇ ਭਾਈ ਸਤੀ ਦਾਸ ਜੀ | ੨੦ ਮੱਘਰ ੦੫ ਦਸੰਬਰ |
| ਸ਼ਹੀਦੀ ਦਿਵਸ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ | ੨੧ ਮੱਘਰ ੦੬ ਦਸੰਬਰ |
| ਜਨਮ ਦਿਹਾੜਾ ਸਾਹਿਬਜ਼ਾਦਾ ਬਾਬਾ ਫ਼ਤਿਹ ਸਿੰਘ ਜੀ | ੨੯ ਮੱਘਰ ੧੪ ਦਸੰਬਰ |
| ਸਥਾਪਨਾ ਦਿਵਸ ਸ਼੍ਰੋਮਣੀ ਅਕਾਲੀ ਦਲ | ੨੯ ਮੱਘਰ ੧੪ ਦਸੰਬਰ |
| ਕਿਲ੍ਹਾ ਸ੍ਰੀ ਅਨੰਦਗੜ੍ਹ ਸਾਹਿਬ ਛੱਡਣਾ | ੦੬ ਪੋਹ ੨੦ ਦਸੰਬਰ |
| ਪਰਿਵਾਰ ਵਿਛੋੜਾ ਸਰਸਾ ਨੰਗਲ | ੦੭ ਪੋਹ ੨੧ ਦਸੰਬਰ |
| ਸ਼ਹੀਦੀ ਦਿਹਾੜਾ ਬਾਬਾ ਜੀਵਨ ਸਿੰਘ (ਭਾਈ ਜੈਤਾ ਜੀ) | ੦੭ ਪੋਹ ੨੧ ਦਸੰਬਰ |
| ਸ਼ਹੀਦੀ ਵੱਡੇ ਸਾਹਿਬਜ਼ਾਦੇ ਤੇ ਚਮਕੌਰ ਸਾਹਿਬ ਦੇ ਸ਼ਹੀਦ | ੦੮ ਪੋਹ ੨੨ ਦਸੰਬਰ |
| ਸ਼ਹੀਦੀ ਦਿਹਾੜਾ ਭਾਈ ਸੰਗਤ ਸਿੰਘ ਜੀ | ੦੯ ਪੋਹ ੨੩ ਦਸੰਬਰ |
| ਸ਼ਹੀਦੀ ਦਿਹਾੜਾ ਛੋਟੇ ਸਾਹਿਬਜ਼ਾਦੇ ਅਤੇ ਮਾਤਾ ਗੁਜਰੀ ਜੀ | ੧੩ ਪੋਹ ੨੭ ਦਸੰਬਰ |
| ਪ੍ਰਕਾਸ਼ ਗੁਰਪੁਰਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ, (ਪੋ.ਸੁ. ੭) | ੨੩ ਪੋਹ ੦੬ ਜਨਵਰੀ |
| ਸ਼ਹੀਦੀ ਭਾਈ ਕੇਹਰ ਸਿੰਘ ਤੇ ਭਾਈ ਸਤਵੰਤ ਸਿੰਘ | ੨੩ ਪੋਹ ੦੬ ਜਨਵਰੀ |
| ਨੀਂਹ-ਪੱਥਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ (ਸ੍ਰੀ ਅੰਮ੍ਰਿਤਸਰ) | ੦੧ ਮਾਘ ੧੪ ਜਨਵਰੀ |
| ਜੋੜ ਮੇਲਾ ਸ੍ਰੀ ਮੁਕਤਸਰ ਸਾਹਿਬ (ਮਾਘੀ) | ੦੧ ਮਾਘ ੧੪ ਜਨਵਰੀ |
| ਚਾਬੀਆਂ ਦਾ ਮੋਰਚਾ (ਸ੍ਰੀ ਅੰਮ੍ਰਿਤਸਰ) | ੦੭ ਮਾਘ ੨੦ ਜਨਵਰੀ |
| ਜਨਮ-ਦਿਹਾੜਾ ਬਾਬਾ ਦੀਪ ਸਿੰਘ ਜੀ | ੧੪ ਮਾਘ ੨੭ ਜਨਵਰੀ |
| **ਮੱਸਿਆ** | ੧੬ ਮੱਘਰ ੦੧ ਦਸੰਬਰ |
| **ਸੰਗਰਾਂਦ** | ੦੧ ਪੋਹ ੧੫ ਦਸੰਬਰ |
| **ਪੂਰਨਮਾਸੀ** | ੦੧ ਪੋਹ ੧੫ ਦਸੰਬਰ |
| **ਮੱਸਿਆ** | ੧੬ ਪੋਹ ੩੦ ਦਸੰਬਰ |
| **ਪੂਰਨਮਾਸੀ** | ੩੦ ਪੋਹ ੧੩ ਜਨਵਰੀ |
| **ਸੰਗਰਾਂਦ** | ੦੧ ਮਾਘ ੧੪ ਜਨਵਰੀ |
| **ਮੱਸਿਆ** | ੧੬ ਮਾਘ ੨੯ ਜਨਵਰੀ |

# ਲਾਜ ਮਰੈ ਜੋ ਨਾਮੁ ਨ ਲੇਵੈ...

*-ਭਾਈ ਰੇਸ਼ਮ ਸਿੰਘ ਸੁਖਮਨੀ ਸੇਵਾ ਵਾਲੇ**

**ਉਦਮੀ ਸਿੱਖ ਹੀ ਮਹਾਨ ਸਤਿਗੁਰੂ ਜੀ ਦੀ ਕਿਰਪਾ ਦਾ ਖ਼ਜ਼ਾਨਾ ਪ੍ਰਾਪਤ ਕਰ ਸਕਦਾ ਹੈ।**

ਆਪ ਸਮੂਹ ਸਿੱਖ ਬਹੁਤ ਭਾਗਾਂ ਵਾਲੇ ਹੋ; ਜੋ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਨਿੱਤਨੇਮ ਰਾਹੀਂ ਪਾਵਨ ਤੇ ਪਵਿੱਤਰ ਗੁਰਬਾਣੀ ਦੇ ਪਾਠ ਬਹੁਤ ਹੀ ਪਿਆਰ ਨਾਲ ਕਰਦੇ ਹੋ। ਸਿੱਖ ਦੇ ਆਤਮਿਕ ਜੀਵਨ ਦੀ ਅਸਲੀ ਖੁਰਾਕ ਹੀ ਪਾਵਨ ਗੁਰਬਾਣੀ ਅਤੇ ਵਾਹਿਗੁਰੂ ਜੀ ਦਾ ਸਿਮਰਨ ਹੈ। ਪਰ ਦੁਨੀਆ ਵਿਚ ਵਿਚਰਨ 'ਤੇ ਆਮ ਹੀ ਕਈ ਮਨੁੱਖ ਕਹਿੰਦੇ ਸੁਣੇ ਹਨ ਕਿ ਜਦੋਂ ਰੱਬ ਦੀ ਕਿਰਪਾ ਹੋਈ, ਉਸਨੇ ਸਾਨੂੰ ਆਪੇ ਹੀ ਨਾਮ ਜਪਣ ਵਾਲੇ ਪਾਸੇ ਲਾ ਲੈਣਾ ਹੈ, ਜਿੰਨਾ ਚਿਰ ਰੱਬ ਕਿਰਪਾ ਨਹੀਂ ਕਰਦਾ, ਉਨਾ ਚਿਰ ਬੰਦਾ ਰੱਬ ਦਾ ਨਾਮ ਨਹੀਂ ਲੈ ਸਕਦਾ। ਪਰ ਗੁਰੂ ਕੇ ਪਿਆਰਿਉ, ਇਹ ਨਾਮ ਨਾ ਜਪਣ ਦਾ ਇਕ ਬਹੁਤ ਵੱਡਾ ਬਹਾਨਾ ਹੈ, ਐਸੇ ਮਨੁੱਖਾਂ ਨੂੰ ਐਸੇ ਬਹਾਨਿਆਂ ਤੋਂ ਪਿਆਰ ਨਾਲ ਰੋਕਣਾ ਚਾਹੀਦਾ ਹੈ, ਐਸੇ ਵੀਰਾਂ ਨੂੰ ਬਹੁਤ ਹੀ ਪਿਆਰ ਨਾਲ ਸਮਝਾਉਣਾ ਚਾਹੀਦਾ ਹੈ ਕਿ ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਆਪਣੀ ਪਾਵਨ ਗੁਰਬਾਣੀ ਦੇ ਉਪਦੇਸ਼ਾਂ ਵਿਚ ਮਨੁੱਖ ਨੂੰ ਵਾਰ ਵਾਰ ਸਮਝਾਇਆ ਹੈ ਕਿ ਪਿਆਰਿਆ, ਤੈਨੂੰ ਇਹ ਮਨੁੱਖਾ ਦੇਹੀ ਸਿਰਫ ਨਾਮ ਜਪਣ ਲਈ ਹੀ ਰੱਬ ਨੇ ਦਿੱਤੀ ਹੈ, ਇਸ ਦੇਹੀ ਵਿਚ ਰਹਿ ਕੇ ਜਿੰਨਾ ਵੀ ਵਾਹਿਗੁਰੂ ਜੀ ਦਾ ਸਿਮਰਨ ਕਰ ਸਕਦਾ ਹੈਂ ਤਾਂ ਕਰ ਲੈ। ਪਰ ਜੇ ਤੂੰ ਸਤਿਗੁਰੂ ਜੀ ਦੇ ਪਾਵਨ ਉਪਦੇਸ਼ਾਂ ਮੁਤਾਬਕ ਵਾਹਿਗੁਰੂ ਜੀ ਦਾ ਨਾਮ ਨਾ ਜਪਿਆ; ਤਾਂ ਯਾਦ ਰੱਖੀਂ, ਤੂੰ ੮੪ ਲੱਖ ਦੀਆਂ ਮਹਾਂ ਭਿਆਨਕ ਜੂਨਾਂ ਵਿਚ ਦੁਬਾਰਾ ਸਦਾ ਸਦਾ ਲਈ ਪੈ ਜਾਵੇਂਗਾ। ਸੋ ਜਿਹੜੇ ਵੀ ਐਸੇ ਮਨੁੱਖ ਪਾਵਨ ਗੁਰਬਾਣੀ ਦੇ ਪਵਿੱਤਰ ਪਾਠ ਕਰਨ ਦਾ ਉੱਦਮ ਨਹੀਂ ਕਰਦੇ ਅਤੇ ਵਾਹਿਗੁਰੂ ਜੀ ਦੇ ਸਿਮਰਨ ਕਰਨ ਦਾ ਉੱਦਮ ਨਹੀਂ ਕਰਦੇ, ਐਸੇ ਮਨੁੱਖਾਂ ਨੂੰ ਮਹਾਨ ਸਤਿਗੁਰੂ ਜੀ ਨੇ ਆਪਣੇ ਪਾਵਨ ਗੁਰਬਾਣੀ ਦੇ ਹੁਕਮਾਂ ਰਾਹੀਂ ਬਹੁਤ ਹੀ ਕੋਸਿਆ ਹੈ ਕਿ ਭਾਈ, ਐਵੇਂ ਕਿਰਪਾ-ਕਿਰਪਾ ਦੇ ਬਹਾਨੇ ਨਾ ਲਾਈ ਜਾ, ਜੇ ਤੂੰ ਰੱਬ ਦਾ ਨਾਮ ਜਪਣ ਦਾ ਉੱਦਮ ਨਹੀਂ ਕਰੇਂਗਾ ਤਾਂ ਸਾਡੇ ਪਾਵਨ ਗੁਰਬਾਣੀ ਦੇ ਹੁਕਮ ਵੀ ਪਿਆਰ ਨਾਲ ਸੁਣ ਲੈ:

*ਜੋ ਬਿਨੁ ਸਤਿਗੁਰ ਸੇਵੇ ਖਾਦੇ ਪੈਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੬)*

** #੨ ਸਰਦਾਰ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ ੧੪੩੦੦੧। ਮੋ. ੯੮੧੫੧-੪੩੫੨੬*

ਮਹਾਨ ਸਤਿਗੁਰੂ ਜੀ ਦਾ ਐਸੇ ਮਨੁੱਖਾਂ ਨੂੰ ਆਪਣੇ ਪਵਿੱਤਰ ਉਪਦੇਸ਼ਾਂ ਰਾਹੀਂ ਫੁਰਮਾਅ ਰਹੇ ਹਨ ਕਿ ਜਿਹੜੇ ਮਨੁੱਖ ਪਾਵਨ ਗੁਰਬਾਣੀ ਦਾ ਪਾਠ ਨਹੀਂ ਕਰਦੇ ਅਤੇ ਵਾਹਿਗੁਰੂ ਜੀ ਦਾ ਨਾਮ ਨਹੀ ਜਪਦੇ, ਐਸੇ ਮਨੁੱਖ ਕੋਹੜੇ ਹੋ ਕੇ ਹੀ ਮਰ ਜਾਣ, ਇਨ੍ਹਾਂ ਦਾ ਨਾਮ ਤੋਂ ਬਗ਼ੈਰ ਖਾਣਾ-ਪੀਣਾ ਅਤੇ ਪਹਿਨਣਾ ਵੀ ਧ੍ਰਿਗ ਹੈ।

*ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੩)*

ਸਤਿਗੁਰੂ ਜੀ ਐਸੇ ਮਨੁੱਖਾਂ ਬਾਰੇ ਕਹਿ ਰਹੇ ਹਨ ਕਿ ਜਿਹੜੇ ਵਾਹਿਗੁਰੂ ਜੀ ਦਾ ਨਾਮ ਨਹੀਂ ਜਪਦੇ, ਐਸੇ ਮਨੁੱਖਾਂ ਨੂੰ ਅਸੀਂ ਕਦੇ ਵੇਖਣਾ ਤਕ ਵੀ ਨਹੀ ਚਾਹੁੰਦੇ:

*ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੪੮)*

ਮਹਾਨ ਸਤਿਗੁਰੂ ਜੀ ਵਾਰ-ਵਾਰ ਫੁਰਮਾਅ ਰਹੇ ਹਨ ਕਿ ਇਹ ਐਸੇ ਮਨੁੱਖ ਜੋ ਪਾਵਨ ਗੁਰਬਾਣੀ ਦੇ ਪਾਠ ਨਹੀਂ ਕਰਦੇ ਅਤੇ ਵਾਹਿਗੁਰੂ ਜੀ ਦਾ ਸਿਮਰਨ ਨਹੀਂ ਕਰਦੇ, ਇਹ ਬਹਾਨੇਬਾਜ਼ ਲੋਕ ਸ਼ਰਮ ਵਿਚ ਕਿਉਂ ਨਹੀਂ ਮਰ ਜਾਂਦੇ, ਇਹ ਨਾਮ ਤੋਂ ਬਗ਼ੈਰ ਕਦੇ ਵੀ ਸੁਖ ਨਹੀਂ ਪਾਉਣਗੇ।

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੮)*

ਸਤਿਗੁਰੂ ਜੀ ਫੁਰਮਾਅ ਰਹੇ ਹਨ ਕਿ ਜਿਹੜੇ ਮਨੁੱਖ ਸਾਡੇ ਪਾਵਨ ਉਪਦੇਸ਼ਾਂ ’ਤੇ ਅਮਲ ਕਰਨ ਦਾ ਉੱਦਮ ਨਹੀਂ ਕਰਦੇ ਅਤੇ ਨਾ ਹੀ ਵਾਹਿਗੁਰੂ ਜੀ ਦਾ ਸਿਮਰਨ ਕਰਨ ਦਾ ਉੱਦਮ ਕਰਦੇ ਹਨ, ਐਸੇ ਮਨੁੱਖਾਂ ਦੇ ਤਨ ਕੁੱਤੇ ਅਤੇ ਸੂਰ ਤੋਂ ਵੀ ਮਾੜੇ ਹਨ।

ਮਹਾਨ ਸਤਿਗੁਰੂ ਜੀ ਵਾਰ ਵਾਰ ਐਸੇ ਮਨੁੱਖਾਂ ਨੂੰ ਆਪਣੇ ਪਾਵਨ ਉਪਦੇਸ਼ਾਂ ਰਾਹੀਂ ਕੋਸ ਰਹੇ ਹਨ:

*-ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ,*

*-ਗੁਰ ਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਭ੍ਰਸਟਣਹ॥*
*ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫੬)*

ਮਹਾਨ ਸਤਿਗੁਰੂ ਜੀ ਐਸੇ ਮਨੁੱਖਾਂ ਨੂੰ ਵਾਰ-ਵਾਰ ਤਾੜਨਾ ਕਰ ਰਹੇ ਹਨ ਕਿ ਜਿਹੜੇ ਮਨੁੱਖ ਸਤਿਗੁਰੂ ਜੀ ਦੀ ਸ਼ਰਨ ਵਿਚ ਨਹੀਂ ਆਉਂਦੇ ਅਤੇ ਪਾਵਨ ਗੁਰਬਾਣੀ ਦੇ ਪਵਿੱਤਰ ਪਾਠ ਕਰਨ ਦਾ ਉੱਦਮ ਨਹੀਂ ਕਰਦੇ, ਇਨ੍ਹਾਂ ਮਨੁੱਖਾਂ ਦੇ ਮੁਖੜੇ ਜਮਦੂਤਾਂ ਵਾਂਗੂ ਬਹੁਤ ਡਰਾਵਣੇ ਬਣ ਜਾਂਦੇ ਹਨ, ਐਸੇ ਮਾੜੇ ਮਨੁੱਖ ਕੁੱਤੇ, ਸੂਰ, ਖੋਤੇ, ਕਾਂ ਅਤੇ

ਸੱਪ ਦੀਆਂ ਭੈੜੀਆਂ ਜੂਨਾਂ ਤੋਂ ਵੀ ਕਿਤੇ ਮਾੜੇ ਹਨ, ਲਾਹਨਤ ਹੈ ਇਨ੍ਹਾਂ ਦਾ ਸੰਸਾਰ 'ਤੇ ਜਨਮ ਲੈਣਾ।

ਸੋ ਗੁਰੂ ਕੇ ਪਿਆਰਿਓ, ਐਸੇ ਨਾਮ ਨਾ ਜਪਣ ਦਾ ਉੱਦਮ ਕਰਨ ਵਾਲੇ ਮਨੁੱਖਾਂ ਨੂੰ ਮਹਾਨ ਸਤਿਗੁਰੂ ਜੀ ਨੇ ਆਪਣੇ ਪਾਵਨ ਗੁਰਬਾਣੀ ਦੇ ਉਪਦੇਸ਼ਾਂ ਰਾਹੀਂ ਬਹੁਤ ਹੀ ਕੋਸਿਆ ਹੈ, ਇਨ੍ਹਾਂ ਬਾਰੇ ਕਿਨੇ ਕੁ ਮਹਾਨ ਸਤਿਗੁਰੂ ਜੀ ਦੇ ਉਪਦੇਸ਼ ਲਿਖੀ ਜਾਈਏ। ਪਿਆਰਿਓ, ਸਿਆਣੇ ਅਤੇ ਸੁਲਝੇ ਹੋਏ ਮਨੁੱਖਾਂ ਅੰਦਰ ਇਹ ਉੱਪਰ ਦਿੱਤੇ ਸਤਿਗੁਰੂ ਜੀ ਦੇ ਮਹਾਨ ਉਪਦੇਸ਼ ਤੀਰ ਵਾਂਗੂ ਵੱਜ ਜਾਣੇ ਚਾਹੀਦੇ ਹਨ ਅਤੇ ਐਸੇ ਭੁੱਲੇ ਹੋਏ ਵੀਰਾਂ ਨੂੰ ਇਨ੍ਹਾਂ ਸਤਿਗੁਰੂ ਜੀ ਦੇ ਪਾਵਨ ਉਪਦੇਸ਼ਾਂ ਰਾਹੀਂ ਸੋਝੀ ਆ ਜਾਣੀ ਚਾਹੀਦੀ ਹੈ, ਜਿਸ ਨਾਲ ਉਹ ਮਹਾਨ ਸਤਿਗੁਰੂ ਜੀ ਦੇ ਚਰਨਾਂ ਨਾਲ ਜੁੜਨ ਦਾ ਸਦਾ ਸਦਾ ਲਈ ਉੱਦਮ ਸ਼ੁਰੂ ਕਰ ਦੇਣਗੇ ਅਤੇ ਪਿਛਲੀਆਂ ਹੋਈਆਂ ਭੁਲਾਂ ਦਾ ਪਸ਼ਚਾਤਾਪ ਕਰਦੇ ਹੋਏ ਮਹਾਨ ਸਤਿਗੁਰੂ ਜੀ ਪਾਸੋਂ ਕਿਰਪਾ ਅਤੇ ਰਹਿਮਤਾਂ ਦੇ ਵੱਡੇ ਖ਼ਜ਼ਾਨੇ ਮੰਗਣ ਲਈ ਆਪਣੀਆਂ ਝੋਲੀਆਂ ਅੱਡਣੀਆਂ ਸ਼ੁਰੂ ਕਰ ਦੇਣਗੇ।

ਸੋ ਗੁਰੂ ਕੇ ਪਿਆਰਿਓ, ਮਹਾਨ ਸਤਿਗੁਰੂ ਜੀ ਦੇ ਚਰਨਾਂ ਵਿੱਚੋਂ ਜਿਸ ਵੀ ਪਿਆਰੇ ਸਿੱਖ ਨੇ ਕਿਰਪਾ ਅਤੇ ਰਹਿਮਤਾਂ ਦੇ ਵੱਡੇ ਖ਼ਜ਼ਾਨੇ ਪ੍ਰਾਪਤ ਕਰਨੇ ਹੋਣ, ਉਹ ਸਿੱਖ ਸਤਿਗੁਰੂ ਜੀ ਦੀ ਪਾਵਨ ਬਾਣੀ ਦੇ ਮਹਾਨ ਉਪਦੇਸ਼: *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥* ਦੇ ਪਿਆਰੇ ਉਪਦੇਸ਼ ਨੂੰ ਕਮਾਉਂਦੇ ਹੋਏ ਮਹਾਨ ਸਤਿਗੁਰੂ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਨਾਲ ਜੁੜਨ ਦਾ ਅੱਜ ਤੋਂ ਹੀ ਉੱਦਮ ਸੁਰੂ ਕਰ ਦੇਣ, ਐਸੇ ਨਾਮ ਜਪਣ ਦੇ ਉੱਦਮ ਕਰਨ ਵਾਲੇ ਸਿੱਖ ਨੂੰ ਮਹਾਨ ਸਤਿਗੁਰੂ ਜੀ ਵੱਲੋਂ ਪੂਰਾ ਹੱਕ ਹੋਵੇਗਾ ਕਿ ਉਹ ਹਰ ਇਕ ਨੂੰ ਦੋਵੇਂ ਹੱਥ ਜੋੜ ਕੇ ਬੇਨਤੀ ਕਰ ਸਕਦਾ ਹੈ ਕਿ ਮਹਾਨ ਸਤਿਗੁਰ ਜੀ ਦੀ ਕਿਰਪਾ ਸਦਕਾ ਹੀ ਅਸੀਂ ਪਾਵਨ ਗੁਰਬਾਣੀ ਨਾਲ ਅਤੇ ਵਾਹਿਗੁਰੂ ਜੀ ਦੇ ਸਿਮਰਨ ਨਾਲ ਜੁੜੇ ਹਾਂ ਅਤੇ ਜਿਹੜਾ ਮਨੁੱਖ ਗੁਰੂ ਜੀ ਵਾਲੇ ਪਾਸੇ ਅਜੇ ਵੀ ਤੁਰਨ ਦਾ ਉੱਦਮ ਨਹੀਂ ਕਰਦਾ, ਉਸ ਮਨੁੱਖ ਦੇ 'ਕਿਰਪਾ ਕਿਰਪਾ' ਦੇ ਲਫ਼ਜ ਸਿਰਫ ਬਹਾਨੇਬਾਜ਼ੀ ਤਕ ਹੀ ਹੁੰਦੇ ਹਨ, ਐਸੇ ਸਤਿਗੁਰੂ ਜੀ ਦੇ ਹੁਕਮਾਂ ਨੂੰ ਨਾ ਮੰਨਣ ਵਾਲੇ ਮਨੁੱਖ ਹਮੇਸ਼ਾ ਹੀ ਮਹਾਨ ਸਤਿਗੁਰੂ ਜੀ ਦੀਆਂ ਖੁਸ਼ੀਆਂ ਲੈਣ ਤੋਂ ਸਦਾ ਵਾਂਝੇ ਰਹਿ ਜਾਂਦੇ ਹਨ ਅਤੇ ਆਪਣਾ ਮਨੁੱਖੀ ਜਨਮ ਬਰਬਾਦ ਕਰ ਕੇ ਇਸ ਸੰਸਾਰ ਤੋਂ ਸਦਾ-ਸਦਾ ਲਈ ਕੂਚ ਕਰ ਜਾਂਦੇ ਹਨ। ਸੋ ਗੁਰੂ ਕੇ ਪਿਆਰਿਓ, ਮਹਾਨ ਸਤਿਗੁਰੂ ਜੀ ਦੇ ਹੁਕਮਾਂ ਮੁਤਾਬਕ ਅੱਜ ਤੋਂ ਹੀ ਵਾਹਿਗੁਰੂ ਜੀ ਦੇ ਸਿਮਰਨ ਕਰਨ ਅਤੇ ਬਾਣੀ ਨਾਲ ਜੁੜਨ ਦੇ ਆਪਣੇ ਉੱਦਮ ਜ਼ਰੂਰੀ ਹੀ ਕਰਨੇ ਸ਼ੁਰੂ ਕਰ ਦਿਓ ਜੀ।

ਸੋ ਦਾਸ ਵੱਲੋਂ ਜੋ ਗੁਰਮਤਿ ਦੇ ਵਿਚਾਰ ਲਿਖੇ ਗਏ ਹਨ, ਇਹ ਮਹਾਨ ਸਤਿਗੁਰੂ ਜੀ ਦੇ ਪਾਵਨ ਉਪਦੇਸ਼ ਮੁਤਾਬਕ ਹੀ ਲਿਖੇ ਹਨ, ਇਨ੍ਹਾਂ ਵਿਚ ਸਾਡੇ ਕੋਈ ਨਿੱਜੀ ਵਿਚਾਰ ਨਹੀਂ ਹਨ ਜੀ। ■

# ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਵਿਚ ਤਿੰਨ ਮਾਵਾਂ ਦਾ ਯੋਗਦਾਨ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

'ਮਾਂ' - ਸ਼ਬਦ ਆਪਣੇ ਆਪ ਵਿਚ ਏਨਾ ਮਮਤਾਮਈ, ਅਪਣੱਤ ਭਰਿਆ ਤੇ ਸ਼ਕਤੀਸ਼ਾਲੀ ਹੈ ਕਿ ਜਾਣੀ ਦੁਨੀਆ ਦੇ ਸਾਰੇ ਸੁੱਖ, ਵਡਿਆਈਆਂ, ਮਾਨਤਾਵਾਂ, ਕਲਾਵਾਂ ਆਦਿ ਦਾ ਮੁੱਖ ਆਧਾਰ ਇਹੋ ਐ। ਜਿਊਂਦੀ ਦਾ ਮੋਹ ਤੇ ਵਿਛੜੀ ਦਾ ਵਿਛੋੜਾ ਕਦੀ ਸ਼ਬਦਾਂ ਦੇ ਕਲਾਵੇ ਵਿਚ ਨਹੀਂ ਆਉਂਦਾ। ਜਿਵੇਂ ਅਨੰਦ, ਵਿਸਮਾਦ, ਰਜ਼ਾ, ਦੁੱਖ-ਸੁੱਖ ਕੇਵਲ ਕਹਿਣੀ ਜਾਂ ਕਥਨੀ ਦੇ ਮੁਹਤਾਜ਼ ਨਹੀਂ; ਸਗੋਂ ਅਨੁਭਵਤਾ ਤੇ ਮਹਿਸੂਸਤਾ ਦੇ ਵਿਸ਼ੇ ਹਨ, ਇਸੇ ਤਰ੍ਹਾਂ ਮਾਂ ਸ਼ਬਦ ਵਿਚ ਸੂਖਮ ਅਹਿਸਾਸ ਤੇ ਅਨੁਭਵਤਾ ਦੀਆਂ ਰਮਜ਼ਾਂ ਹਨ।

'ਸ੍ਰੀ ਗੁਰੂ ਗ੍ਰੰਥ ਕੋਸ਼' ਅਨੁਸਾਰ ਮਾਂ-ਸੰਸਕ੍ਰਿਤ ਦਾ ਸ਼ਬਦ ਹੈ ਤੇ ਅੱਗੇ 'ਸਮ ਅਰਥ ਕੋਸ਼' ਵਿਚ ਇਸ ਦੇ ਲਈ ਬੇਅੰਤ ਸ਼ਬਦ ਹਨ ਜਿਵੇਂ - ਮਾਂ, ਅੱਕਾ, ਅੰਬਾ, ਅੰਮਾ, ਸਾਵਿਤ੍ਰੀ, ਗੋ, ਜਾਣੇਦੀ, ਜਨਤਿ, ਜਨਨੀ, ਝਾਈ, ਬੇਬੇ, ਮਹਤਰੀਆ, ਮਦਰ, ਮਾਉ, ਮਾਇ, ਮਾਇਆ, ਮਾਈ, ਮਾਤ, ਮਾਤਾ ਮਾਤ੍ਰੀ, ਮਾਦਰ ਆਦਿ।

ਮਨੁੱਖੀ ਜੀਵਨ ਦਾ ਸੱਚ ਹੈ ਕਿ ਹਰੇਕ ਸ਼ਖ਼ਸ (Person) ਦੀ ਸ਼ਖ਼ਸੀਅਤ (Personality) ਦੀ ਉਸਾਰੀ ਜਾਂ ਘਾੜਤ ਵਿਚ ਤਿੰਨ ਮਾਵਾਂ ਦਾ ਵਿਸ਼ੇਸ਼ ਯੋਗਦਾਨ ਹੁੰਦਾ ਹੈ। ਇਸ ਸੰਸਾਰ ਵਿਚ ਜੀਵਨ ਜਿਊਣਾ ਜਾਂ ਜੂਨ ਹੰਢਾਉਣਾ ਦੋਨਾਂ ਸ਼ਬਦਾਂ ਵਿਚ ਬਹੁਤ ਵੱਡਾ ਅੰਤਰ ਹੈ। ਮਨੁੱਖ ਦੇ ਸਰਵਪੱਖੀ ਵਿਕਾਸ ਤੇ ਸ਼ਖ਼ਸੀਅਤ ਦੀ ਉਸਾਰੀ ਵਿਚ ਘਾੜਤ ਘੜਨ ਵਾਲੀਆਂ ਤਿੰਨ ਮਾਵਾਂ ਕੌਣ ਹਨ ? ਦਾਨਸ਼ਵਰਾਂ ਅਨੁਸਾਰ ਇਹ ਹਨ:- (ੳ) ਮਾਂ ਜਨਨੀ (ਅ) ਮਾਂ ਧਰਤੀ (ੲ) ਮਾਂ ਬੋਲੀ। ਆਓ! ਇਨ੍ਹਾਂ ਸੰਬੰਧੀ ਸਰਲਤਾ ਤੇ ਸੰਖੇਪਤਾ ਵਿਚ ਵਿਚਾਰ ਕਰੀਏ:-

**(ੳ) ਮਾਂ ਜਨਨੀ:-** ਦਾਨਿਆਂ ਨੇ ਧਰਤੀ ਨੂੰ ਮਾਂ ਅਤੇ ਮਾਂ ਨੂੰ ਧਰਤੀ ਨਾਲ ਤੁਲਨਾ ਦਿੱਤੀ ਹੈ। ਜਾਂ ਕਹਿ ਲਓ ਧਰਤੀ ਵੱਡੀ ਮਾਂ ਹੈ ਤੇ ਮਾਂ ਛੋਟੀ ਧਰਤੀ ਹੈ। ਕਰਤੇ ਨੇ ਦੋਹਾਂ ਨੂੰ ਉਗਵਣ ਦੀ, ਮੌਲਣ ਦੀ ਤੇ ਵਿਗਸਣ ਦੀ ਸ਼ਕਤੀ ਪ੍ਰਦਾਨ ਕੀਤੀ ਹੈ। ਬਨਸਪਤੀ ਦਾ ਹਰ ਬੂਟਾ ਧਰਤੀ ਦੀ ਸ਼ਕਤੀ ਦਾ ਪ੍ਰਗਟ ਰੂਪ ਹੈ। ਇਸੇ ਤਰ੍ਹਾਂ ਹਰ ਸ਼ਖ਼ਸ ਦੀ ਸ਼ਖ਼ਸੀਅਤ ਉਸਾਰੀ ਵਿਚ ਜਨਨੀ ਦਾ ਜਲੌ ਪ੍ਰਗਟਦਾ ਹੈ। ਭਗਤ ਸ਼ੇਖ ਫਰੀਦ ਜੀ ਨੇ ਵਰਣਨ ਕੀਤਾ ਹੈ- *ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ॥* ਰੂਹਾਨੀ ਮੰਡਲ ਵਿਚ ਵੀ ਸਾਰੇ ਦੁੱਖ-ਸੁੱਖ ਮਾਂ ਨਾਲ ਹਨ, ਇਸਦੇ ਭਾਵ ਅਰਥ ਸ਼ਬਦਾਂ

** ਪ੍ਰਿੰਸੀਪਲ, ਖ਼ਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ। ਮੋ. ੯੮੧੫੯-੮੫੫੫੯*

ਦੇ ਸੰਦਰਭ ਵਿਚ ਇਉਂ ਵੀ ਆਏ ਹਨ- *ਅਨੰਦੁ ਭਇਆ ਮੇਰੀ ਮਾਏ* - ਵਿਸਮਾਦੀ ਰੰਗ ਦਾ ਪ੍ਰਗਟਾਵਾ ਹੈ। *ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ* - ਰੂਹਾਨੀ ਵਿਯੋਗ ਦੀ ਬਿਹਬਲਤਾ ਦਾ ਵਰਣਨ ਹੈ। *ਹੁਣਿ ਨਹੀ ਸੰਦੇਸਰੋ ਮਾਇਓ* - ਵੈਰਾਗ ਦੀ ਸਿਖਰ ਹੈ। *ਸੋ ਕਿਉ ਵਿਸਰੈ ਮੇਰੀ ਮਾਇ* - ਪ੍ਰਪੱਕਤਾ ਤੇ ਸਮਰਪਿਤ ਭਾਵਨਾ ਦਾ ਗੁਣਗਾਨ ਹੈ। ਪੰਥਕ ਅਰਦਾਸ ਵਿਚ- ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ... ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ; ਵਾਹਿਗੁਰੂ ਉਚਾਰਿਆ ਜਾਂਦਾ ਹੈ।

ਮਾਂ ਨੂੰ 'ਰੱਬ ਦਾ ਦੂਜਾ ਨਾਂ' ਅਤੇ 'ਮਾਂ ਦੀ ਪੂਜਾ ਰੱਬ ਦੀ ਪੂਜਾ' ਕਹਿ ਕੇ ਸਤਿਕਾਰਿਆ ਗਿਆ ਹੈ। ਸੰਸਾਰ ਦਾ ਵਿਕਾਸ ਤੇ ਕੌਮਾਂ ਦੀ ਚੜ੍ਹਦੀ ਕਲਾ ਦਾ ਮੁੱਖ ਆਧਾਰ ਮਾਵਾਂ ਦੇ ਸੰਸਕਾਰ ਹੁੰਦੇ ਐ। ਪ੍ਰੋ. ਮੋਹਨ ਸਿੰਘ ਵਰਗਾ ਕਵੀ ਕੂਕਦਾ ਹੈ- "ਮਾਂ ਵਰਗਾ ਘਣਛਾਵਾਂ ਬੂਟਾ ਮੈਨੂੰ ਨਜ਼ਰ ਨਾ ਆਏ। ਜਿਸ ਤੋਂ ਲੈ ਕੇ ਛਾਂ ਉਧਾਰੀ ਰੱਬ ਨੇ ਸਵਰਗ ਬਣਾਏ।" ਮੁੱਖ ਕਾਰਨ ਕਿ ਦੁਨੀਆ ਦੇ ਕੁੱਲ ਬੂਟੇ ਜੜ੍ਹ ਸੁੱਕਿਆਂ ਸੁੱਕ ਜਾਂਦੇ ਹਨ ਪਰ ਮਾਂ ਇਕ ਅਜਿਹਾ ਬੂਟਾ ਹੈ ਜੇ ਇਸਦੇ ਸੰਤਾਨ ਰੂਪੀ ਫੁੱਲ ਕੁਮਲਾ ਜਾਣ ਤਾਂ ਬੂਟਾ ਸੁੱਕ ਜਾਂਦਾ ਹੈ; ਭਾਵ ਮਾਂ ਰੂਪੀ ਬੂਟੇ ਦੀ ਜੜ੍ਹ ਦੀ ਤਾਕਤ ਉਹਦੀ ਸੰਤਾਨ ਹੁੰਦੀ ਹੈ ਅਤੇ ਸੰਤਾਨ ਰੂਪੀ ਫੁੱਲ ਮਾਂ ਰੂਪੀ ਬੂਟੇ ਦੇ ਮੌਲਦੇ ਵਿਗਸਦੇ ਗਵਾਹ ਹੁੰਦੇ ਨੇ। ਮਾਂ ਦੀ ਸੋਚ, ਸੇਵਾ-ਸੰਭਾਲ ਤੇ ਉੱਤਮ ਸੰਸਕਾਰ ਬੱਚੇ ਦੀ ਸ਼ਖ਼ਸੀਅਤ ਘੜਦੇ ਹਨ। ਨਵੀਨ ਖੋਜਾਂ ਪ੍ਰੇਰਦੀਆਂ ਹਨ ਕਿ ਗਰਭ ਸਮੇਂ ਮਾਂ ਦੀਆਂ ਭਾਵਨਾਵਾਂ, ਪੂਜਾ-ਪਾਠ, ਆਲੇ-ਦੁਆਲੇ ਸ਼ਖ਼ਸੀ ਤਸਵੀਰਾਂ, ਅਰਦਾਸ-ਜੋਦੜੀ, ਸਰੀਰਕ ਤੇ ਮਾਨਸਿਕ ਖਾਧ ਖੁਰਾਕ ਬੱਚੇ ਦੀ ਸ਼ਖ਼ਸੀਅਤ 'ਤੇ ਪ੍ਰਭਾਵ ਪਾਉਂਦੀ ਹੈ ਅਤੇ ਕੋਈ ਇਨਸਾਨ ਮਾਂ ਦੀ ਇਸ ਕੁਰਬਾਨੀ ਦੀ ਕੀਮਤ ਵੀ ਨਹੀਂ 'ਤਾਰ ਸਕਦਾ।

**(ਅ) ਮਾਂ ਧਰਤੀ:-** ਕਿਸੇ ਇਨਸਾਨ ਦਾ ਜਿਸ ਧਰਤੀ 'ਤੇ ਜਨਮ ਹੋਇਆ, ਖੇਡਿਆ, ਪਲ਼ਿਆ, ਜਵਾਨ ਹੋਇਆ-ਉਹਦੀਆਂ ਭਾਵੁਕ ਯਾਦਾਂ ਉਸ ਧਰਤੀ ਨਾਲ ਜੁੜ ਜਾਂਦੀਆਂ ਹਨ। ਇਸ ਨੂੰ ਮਿੱਟੀ ਦਾ ਮੋਹ ਕਿਹਾ ਜਾਂਦਾ ਹੈ। ਪਰਦੇਸੀਆਂ ਦੇ ਸ਼ਬਦ ਇਸੇ ਲਈ ਵੈਰਾਗ ਭਿੱਜੇ ਹੁੰਦੇ ਹਨ ਕਿ ਮਿੱਟੀ 'ਵਾਜਾਂ ਮਾਰਦੀ ਹੈ। ੧੯੪੭ ਈ. ਦੀ ਵੰਡ ਤੋਂ ਬਾਅਦ ਉੱਜੜ ਕੇ ਆਏ ਤੇ ਗਏ ਸਭ ਆਪਣੀ ਧਰਤੀ ਨੂੰ ਵਿਰਲਾਪਦੇ ਰਹੇ। ਜਦ ਸਰਹੱਦਾਂ ਤੋਂ ਪਾਰ ਜਾਣ ਦਾ ਸਬੱਬ ਬਣਿਆ ਤਾਂ ਦੋਨੋਂ ਇਧਰ ਵਾਲੇ ਉਧਰੋਂ ਤੇ ਉਧਰ ਵਾਲੇ ਇਧਰੋਂ ਆਪਣੇ ਖੇਤਾਂ ਦੀ ਮਿੱਟੀ ਲੈ ਕੇ ਗਏ।

ਦਰਅਸਲ ਹਰ ਧਰਤੀ ਦਾ ਇੱਕ ਆਪਣਾ ਨਿਆਰਾ ਵਜੂਦ ਤੇ ਸੱਭਿਆਚਾਰ ਹੁੰਦਾ ਹੈ। ਖੇਤ ਬੰਨੇ, ਖੂਹ ਟੋਭੇ, ਟਾਹਲੀਆਂ, ਪਿੱਪਲ, ਬੋਹੜ ਆਦਿ ਸਭ ਭਾਵੁਕ ਸਾਂਝ ਸਿਰਜਦੇ ਹਨ। ਉੱਥੋਂ ਦਾ ਸਾਹਿਤ ਤੇ ਇਤਿਹਾਸ ਸਵੈਮਾਣ ਭਰਦਾ ਹੈ। ਧਰਤੀ

ਦੀ ਮੇਰ ਤੇ ਆਪਣਾਪਣ ਡੋਲਦੇ ਮਨਾਂ ਦਾ ਦਿਲਾਸਾ ਬਣ ਕੇ ਚੜ੍ਹਦੀ ਕਲਾ ਦਾ ਸਬਕ ਦ੍ਰਿੜ੍ਹਾ ਜਾਂਦਾ ਹੈ।

ਜਦ ੧੮੫੩ ਈ. ਵਿਚ ਮਹਾਰਾਜਾ ਦਲੀਪ ਸਿੰਘ ਨੂੰ ਇੱਕ ਸਾਜ਼ਿਸ਼ ਤੇ ਕਪਟ ਨਾਲ ਈਸਾਈ ਬਣਾ ਲਿਆ ਤਾਂ ਇਹ ਗੱਲ ਪ੍ਰਚਲਿਤ ਹੋਈ ਕਿ ਉਹਦੇ ਵੱਲੋਂ ਸਿੱਖੀ ਛੱਡ ਕੇ ਈਸਾਈ ਹੋਣ ਦਾ ਮੁੱਖ ਕਾਰਨ ਤਿੰਨ ਮਾਵਾਂ ਤੋਂ ਦੂਰੀ ਸੀ। ਉਹ ਮਾਂ ਜਨਨੀ ਤੋਂ ਵਿਛੋੜ ਦਿੱਤਾ ਗਿਆ। ਉਹ ਮਾਂ ਧਰਤੀ ਤੋਂ ਵੀ ਦੂਰ ਬੇਗਾਨੀ ਧਰਤੀ ’ਤੇ ਸੀ ਤੇ ਬੇਗਾਨੇ ਸੱਭਿਆਚਾਰ ਨੇ ਉਸ ਉੱਤੇ ਪ੍ਰਭਾਵ ਪਾ ਲਿਆ। ਤੀਜੀ ਵੱਡੀ ਗੱਲ ਕਿ ਉਸ ਪਾਸ ਮਾਂ ਬੋਲੀ ਵੀ ਨਹੀਂ ਸੀ। ਬੇਗਾਨੀ ਧਰਤੀ, ਬੇਗਾਨੀ ਬੋਲੀ ਉਹਦੇ ਧਰਮ ਕਰਮ ਨੂੰ ਬਚਾ ਨਹੀਂ ਸਕੀ। ਇਸ ਲਈ ਮਾਂ ਧਰਤੀ ਕਿਸੇ ਸ਼ਖ਼ਸ ਦੀ ਸ਼ਖ਼ਸੀਅਤ ਦੀ ਘਾੜਤ ਵਿਚ ਵੱਡਾ ਯੋਗਦਾਨ ਪਾਉਂਦੀ ਹੈ।

**(ੲ) ਮਾਂ ਬੋਲੀ:–** ਪੰਜਾਬੀ ਲੋਕ ਮੁਹਾਵਰਾ ਹੈ ਕਿ ਖੇਡਾਂ ਤੇ ਮਾਵਾਂ ਮੁੱਕਣ ’ਤੇ ਹੀ ਚੇਤੇ ਆਉਂਦੀਆਂ ਹਨ। ਕਈ ਵਾਰ ਅਸੀਂ ਮਾਂ ਤੇ ਮਾਂ ਬੋਲੀ ਦਾ ਰੁਤਬਾ ਤੇ ਪ੍ਰਭਾਵ ਨਹੀਂ ਵੀ ਜਾਣਦੇ ਹੁੰਦੇ। ਅਜੋਕੇ ਸਮੇਂ ਦੀ ਖੋਜ ਇਹ ਮੰਨਦੀ ਹੈ ਕਿ ਬੱਚੇ ਦੇ ‘ਸਰਵਪੱਖੀ ਵਿਕਾਸ ਲਈ ਮਾਂ ਬੋਲੀ ਹੀ ਧਿਰ ਤੇ ਧੁਰਾ ਹੁੰਦੀ ਹੈ। ਮਾਂ ਬੋਲੀ ਦੀ ਮੁਹਾਰਤ ਵਾਲਾ ਦੂਜੀਆਂ ਭਾਸ਼ਾਵਾਂ ਵੀ ਅਸਾਨੀ ਨਾਲ ਸਿੱਖ ਤੇ ਸਮਝ ਸਕਦਾ ਹੈ। ਮਾਂ ਇੱਕ ਹੀ ਹੁੰਦੀ ਹੈ ਤੇ ਮਾਸੀਆਂ ਵਧੀਕ ਹੋ ਸਕਦੀਆਂ, ਬੱਸ ਇਹੋ ਮਾਂ ਬੋਲੀ ਤੇ ਹੋਰ ਭਾਸ਼ਾਵਾਂ ਦਾ ਸੰਬੰਧ ਹੁੰਦਾ ਹੈ। ਵੱਧ ਤੋਂ ਵੱਧ ਭਾਸ਼ਾਵਾਂ ਸਿੱਖਣਾ ਬਹੁਤ ਚੰਗੀ ਗੱਲ ਹੈ ਪਰ ਮਾਂ ਬੋਲੀ ਵਿਸਾਰ ਕੇ ਨਹੀਂ।

ਮਾਤ ਭਾਸ਼ਾ ਦੀ ਵਿਸ਼ੇਸ਼ਤਾ ਨੂੰ ਵਰਣਨ ਕਰਦਿਆਂ ਸਿੱਖ ਧਰਮ ਦੇ ਬਾਨੀ, ਸਾਹਿਬ ਸ੍ਰੀ ਗੁਰੂ ਨਾਨਕ ਪਾਤਿਸ਼ਾਹ ਜੀ ਨੇ ਚੇਤੰਨ ਕਰਦਿਆਂ ਫੁਰਮਾਇਆ– *ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥* ਭਾਵ ਖੱਤਰੀਆਂ ਨੇ ਆਪਣੇ ਧਰਮ ਤੇ ਸਵੈਮਾਣ ਨੂੰ ਤਿਆਗ ਦਿੱਤਾ ਕਿਉਂਕਿ ਉਨ੍ਹਾਂ ਰਾਜਸੱਤਾ ’ਤੇ ਕਾਬਜ ਮਲੇਸ਼ ਇੱਛਾ ਵਾਲਿਆਂ ਦੀ ਬੋਲੀ ਫ਼ਾਰਸੀ ਗ੍ਰਹਿਣ ਕਰ ਲਈ।

ਸਧਾਰਨ ਮਨੁੱਖ ਦਾ ਸਵਾਲ ਹੋ ਸਕਦਾ ਕਿ ਇਹਦੇ ਨਾਲ ਕੀ ਫਰਕ ਪੈਂਦਾ ਹੈ? ਇਹੋ ਦਰਦ ਅੱਜ ਪੰਜਾਬੀ ਮਾਂ ਬੋਲੀ ਨੂੰ ਪਿਆਰ ਕਰਨ ਵਾਲੇ ਸਾਂਝਾ ਕਰਦੇ ਹਨ। ਕਿਸੇ ਲਾਲਚ, ਹੀਣਤਾ ਜਾਂ ਡਰ ਕਰਕੇ ਕੋਈ ਇਨਸਾਨ ਜਦ ਹੋਰਾਂ ਦੀ ਬੋਲੀ ਪ੍ਰਵਾਨ ਲਵੇ ਤਾਂ ਮਾਨਸਿਕ ਗ਼ੁਲਾਮੀ ਤੇ ਸਦੀਵ ਕਾਲ ਦੀ ਬੇਗ਼ੈਰਤੀ ਹੁੰਦੀ ਹੈ। ਇਹ ਆਪਣੀ ਅਜ਼ਾਦੀ ਨੂੰ ਖੋਹਣ ’ਤੇ ਆਪਣੀ ਜੜ੍ਹ ਤੋਂ ਟੁੱਟਣਾ ਹੁੰਦਾ ਹੈ।

ਮਾਤ ਭਾਸ਼ਾ ਕੇਵਲ ਸ਼ਬਦਾਂ ਦਾ ਅਦਾਨ-ਪ੍ਰਦਾਨ ਨਹੀਂ ਹੁੰਦੀ; ਸਗੋਂ ਉਸ ਵਿਚ ਜੀਵਨ ਜਿਊਣ ਦੇ ਤੌਰ ਤਰੀਕੇ, ਹਾਵ-ਭਾਵ, ਵਲਵਲੇ ਤੇ ਸੂਖਮ ਸੰਦੇਸ਼ ਹੁੰਦੇ ਹਨ। ਮਾਤ ਭਾਸ਼ਾ ਵਿਚ ਰਚਿਆ ਸਾਹਿਤ ਖੁਸ਼ੀ, ਗ਼ਮੀ, ਬੀਰਤਾ, ਹੁਲਾਸ, ਅਹਿਸਾਸ,

ਅਕਲ ਤੇ ਜੀਵਨ ਤਜ਼ਰਬਿਆਂ ਦਾ ਬਹੁਮੁੱਲਾ ਭੰਡਾਰ ਹੁੰਦਾ ਹੈ। ਮਾਂ ਬੋਲੀ ਬੌਧਿਕ ਤੇ ਮਾਨਸਿਕ ਵਿਕਾਸ ਦਾ ਧਿਰ ਤੇ ਧੁਰਾ ਹੁੰਦੀ ਹੈ। ਕੋਈ ਹੋਰ ਭਾਸ਼ਾ ਰੋਜ਼ਗਾਰ ਲਈ ਤਾਂ ਸਹਾਈ ਹੋ ਸਕਦੀ ਹੈ ਪਰ ਜੀਵਨ ਦੀਆਂ ਕਦਰਾਂ-ਕੀਮਤਾਂ ਦਾ ਖ਼ਜ਼ਾਨਾ ਮਾਤ ਭਾਸ਼ਾ ਹੀ ਹੁੰਦੀ ਹੈ। ਇਹ ਅਖਾਣ, ਮੁਹਾਵਰੇ, ਬੁਝਾਰਤਾਂ, ਕਥਾ-ਕਹਾਣੀਆਂ, ਮਾਂ ਧਰਤੀ ਨਾਲ ਜੁੜੀਆਂ ਕਲਾਵਾਂ, ਚੜ੍ਹਦੀ ਕਲਾ, ਆਸ਼ਾਵਾਦ, ਰੂਹ ਦਾ ਸਕੂਨ ਆਦਿ ਸਭ ਮਾਤ ਭਾਸ਼ਾ ਦੇ ਰੰਗਾਂ 'ਚੋਂ ਹੀ ਮਾਣਿਆ ਜਾ ਸਕਦਾ ਹੈ।

ਅਜੋਕੇ ਸਮੇਂ ਦੀ ਗੱਲ ਕਰੀਏ ਤਾਂ ਗੁਰਮੁਖੀ ਦੇ ਗਿਆਨ ਤੋਂ ਬਗੈਰ ਗੁਰਬਾਣੀ ਪਾਠ, ਕੀਰਤਨ, ਕਥਾ ਦਾ ਅਨੰਦ ਹੀ ਨਹੀਂ ਮਾਣਿਆ ਜਾ ਸਕਦਾ। ਕਿਸੇ ਹੋਰ ਲਿਪੀ ਵਿਚ ਰੂਪਾਂਤਰਣ ਹੋਏ ਸ਼ਬਦ, ਸ਼ੁੱਧਤਾ, ਸਪੱਸ਼ਟਤਾ ਤੇ ਭਾਵਨਾ ਤੋਂ ਵਿਹੂਣੇ ਹੁੰਦੇ ਹਨ। ਸਾਡੇ ਪੁਰਖਿਆਂ ਨੇ ਜਦ 'ਸਿੱਖ ਰਹਿਤ ਮਰਯਾਦਾ' ਤਿਆਰ ਕੀਤੀ ਤਾਂ 'ਗੁਰਮਤਿ ਦੀ ਰਹਿਣੀ' ਸਿਰਲੇਖ ਹੇਠ (ਖ) ਭਾਗ ਵਿਚ ਦਰਜ ਹੈ:-

"ਸਿੱਖ ਲਈ ਗੁਰਮੁਖੀ ਵਿਦਿਆ ਪੜ੍ਹਨੀ ਜ਼ਰੂਰੀ ਹੈ। ਹੋਰ ਵਿਦਿਆ ਭੀ ਪੜ੍ਹੇ।•"

ਗੁਰਮੁਖੀ ਦੇ ਗਿਆਨ ਤੋਂ ਬਗ਼ੈਰ ਅਸੀਂ ਆਪਣੇ ਵਿਰਸੇ ਅਤੇ ਵਿਰਾਸਤ ਦਾ ਮਾਣ ਨਹੀਂ ਕਰ ਸਕਦੇ। ਇਸ ਦੇ ਗਿਆਨ ਤੋਂ ਬਗੈਰ ਸਾਡਾ ਵਿਅਕਤਿੱਤਵ ਅਧੂਰਾ ਰਹੇਗਾ।

ਇੱਕ ਪੁਰਾਤਨ ਕਥਾ ਹੈ ਕਿ ਇੱਕ ਪੰਜਾਬਣ ਦਾ ਪੁੱਤਰ ਫ਼ਾਰਸੀ ਪੜ੍ਹ ਗਿਆ ਤੇ ਉਹਨੇ ਮਾਂ ਬੋਲੀ ਤਿਆਗ ਦਿੱਤੀ। ਇਕ ਵਾਰ ਉਹ ਬਹੁਤ ਬੀਮਾਰ ਹੋ ਗਿਆ ਤੇ ਬੇਸੁਰਤੀ ਵਿਚ ਪਿਆਸ ਬੁਝਾਉਣ ਲਈ ਪਾਣੀ ਦੀ ਮੰਗ ਕਰਦਿਆਂ ਆਬ-ਆਬ (ਫ਼ਾਰਸੀ-ਆਬ = ਪਾਣੀ) ਪੁਕਾਰਦਾ ਰਿਹਾ। ਮਾਂ ਨੂੰ ਸਮਝ ਨਾ ਆਈ ਤੇ ਜਵਾਨ ਦੀ ਮੌਤ ਹੋ ਗਈ। ਜਦ ਕਿਸੇ ਸਿਆਣੇ ਨੇ ਆ ਕੇ ਪੁੱਛਿਆ ਕਿ ਉਹਨੇ ਅੰਤਲੇ ਸਮੇਂ ਕੁਝ ਮੰਗਿਆ ਨਹੀਂ, ਤਾਂ ਮਾਂ ਕਹਿੰਦੀ ਉਹ ਆਬ-ਆਬ ਕਰਦਾ ਸੀ। ਸਿਆਣੇ ਨੇ ਕਿਹਾ ਕਿ ਫਿਰ ਤਾਂ ਉਹ ਪਾਣੀ-ਪਾਣੀ ਪੁਕਾਰਦਾ ਸੀ, ਜੋ ਤੂੰ ਦਿੱਤਾ ਨਹੀਂ। ਤੂੰ ਪਾਣੀ ਪਿਆ ਦਿੰਦੀ ਤਾਂ ਉਹਨੇ ਬਚ ਜਾਣਾ ਸੀ। ਫਿਰ ਮਾਂ ਦੇ ਹਿਰਦੇ ਵਿੱਚੋਂ ਕੂਕ ਨਿਕਲੀ:

*ਆਬ-ਆਬ ਕਰ ਮੋਇਉਂ ਪੁੱਤਾ, ਫ਼ਾਰਸੀਆਂ ਘਰ ਗਾਲੇ।*
*ਜੇ ਜਾਣਾ ਪੁੱਤ ਪਾਣੀ ਮੰਗਦਾ, ਭਰ ਭਰ ਦਿੰਦੀ ਪਿਆਲੇ।*

ਇਹ ਸਾਡੇ ਸਭਨਾਂ ਲਈ ਸਿੱਖਿਆ ਹੈ ਕਿ ਮਾਂ ਬੋਲੀ ਨੂੰ ਵਿਸਾਰੀਦਾ ਨਹੀਂ; ਸਗੋਂ ਪਿਆਰੀਦਾ ਤੇ ਸਤਿਕਾਰੀਦਾ ਹੈ। ਆਖਰ ਇਕ ਸਵਾਲ ਕਿ ਅਸੀਂ ਆਪਣੀ ਮਾਂ ਬੋਲੀ ਦੇ ਪ੍ਰਚਾਰ-ਪਸਾਰ ਲਈ ਕੀ ਯੋਗਦਾਨ ਪਾ ਸਕਦੇ ਹਾਂ। ਇੱਕੋ ਜਵਾਬ ਕਿ ਅਸੀਂ ਆਪਣੇ ਘਰਾਂ ਦੀਆਂ 'ਨੇਮ ਪਲੇਟਾਂ', ਦੁਕਾਨਾਂ ਦੇ ਬੋਰਡ, ਵਿੱਦਿਅਕ ਸੰਸਥਾਵਾਂ

ਦੇ ਬੋਰਡ, ਵਿਜ਼ਟਿੰਗ ਕਾਰਡ, ਖੁਸ਼ੀ-ਗਮੀ ਦੇ ਕਾਰਡ ਤੇ ਸੁਨੇਹੇ, ਮੋਬਾਈਲ ਦੇ ਸੁਨੇਹੇ ਗੁਰਮੁਖੀ ਵਿਚ ਭੇਜ ਸਕਦੇ ਹਾਂ। ਹਰ ਪੱਧਰ ਦੇ ਵਿੱਦਿਅਕ ਸਿਲੇਬਸ ਵਿਚ ਪੰਜਾਬੀ ਨੂੰ ਸਤਿਕਾਰਤ ਸਥਾਨ ਦੇਈਏ। ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਪੰਜਾਬੀ ਬੋਲਣੋਂ ਸ਼ਰਮਾਈਏ ਨਾ। ਇਸ ਦੀ ਅਮੀਰੀ ਤੇ ਸ਼ਾਨ ਵਿਚ ਹੋਰ ਵਾਧਾ ਕਰੀਏ। ਪੰਜਾਬੀ ਦੀਆਂ ਪੁਸਤਕਾਂ, ਅਖ਼ਬਾਰ, ਮੈਗਜ਼ੀਨ ਆਦਿ ਨੂੰ ਵੀ ਘਰਾਂ, ਲਾਇਬ੍ਰੇਰੀਆਂ ਅਤੇ ਆਪਣੇ ਹਿਰਦਿਆਂ ਵਿਚ ਥਾਂ ਦੇਈਏ। ਸਭ ਤੋਂ ਵਿਸ਼ੇਸ਼ ਕਿ ਪਹਿਲੇ ਨੰਬਰ 'ਤੇ ਮਾਂ ਬੋਲੀ ਨੂੰ ਰੱਖੀਏ ਬਾਕੀ ਵੱਧ ਤੋਂ ਵੱਧ ਭਾਸ਼ਾਵਾਂ ਦਾ ਗਿਆਨ ਹੋਣਾ ਬਹੁਤ ਚੰਗੀ ਸੋਚ ਹੈ। ਨਫ਼ਰਤ ਕਿਸੇ ਨਾਲ ਨਹੀਂ, ਸਤਿਕਾਰ ਸਭ ਦਾ ਕਰਨਾ ਸਾਡਾ ਫ਼ਰਜ਼ ਹੈ।

ਤੱਤਸਾਰ ਕਿ ਜਿਸ ਭਾਸ਼ਾ ਵਿਚ ਵਿਸ਼ਵ ਦੇ ਰਹਿਬਰ ਸਾਹਿਬ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ 'ਖਸਮ ਕੀ ਬਾਣੀ' ਬਖਸ਼ਿਸ਼ ਕੀਤੀ ਹੋਵੇ, ਉਸ ਤੋਂ ਵੱਧ ਵਿਸ਼ਵ ਦੀ ਅਮੀਰ ਤੇ ਸਤਿਕਾਰਤ ਭਾਸ਼ਾ ਹੋਰ ਕਿਹੜੀ ਹੋ ਸਕਦੀ ਹੈ? ਇਸ ਨੂੰ ਬੋਲਣਾ, ਲਿਖਣਾ, ਪੜ੍ਹਨਾ, ਪ੍ਰਚਾਰਨਾ ਤੇ ਸਤਿਕਾਰਨਾ ਜੇਕਰ ਸੋਚ ਦਾ ਹਿੱਸਾ ਬਣ ਜਾਵੇ ਤਾਂ ਇਹ ਚੜ੍ਹਦੀ ਕਲਾ ਤੇ ਅਨੰਦਮਈ ਜੀਵਨ ਦਾ ਆਧਾਰ ਹੈ। ਇਹੋ ਸੋਚ ਉੱਚ-ਦੁਮਾਲੜੀ ਸ਼ਖ਼ਸੀਅਤ ਦੀ ਘੜਨਹਾਰੀ ਤੇ ਸੰਵਾਰਨਹਾਰੀ ਹੈ, ਜੋ ਤਿੰਨਾਂ ਮਾਵਾਂ ਦੇ ਸਹਿਯੋਗ ਤੇ ਸਨੇਹ ਨਾਲ ਸੰਪੂਰਨ ਹੁੰਦੀ ਹੈ। ■

---

***ਮਾਤਾ ਸਾਹਿਬ ਕੌਰ ਜੀ...*** ***ਸਫ਼ਾ ੩੯ ਦਾ ਬਾਕੀ***

ਮਾਤਾ ਸਾਹਿਬ ਕੌਰ ਜੀ ਜਿੱਥੇ ਇੱਕ ਆਦਰਸ਼ਕ ਗੁਰੂ ਮਹਿਲ ਸਨ, ਉੱਥੇ ਆਦਰਸ਼ਕ ਮਾਤਾ ਵੀ ਸਨ ਉਹ ਭਾਣੇ ਅਤੇ ਰਜ਼ਾ ਦੀ ਅਵਸਥਾ, ਸੀਲ-ਸੰਜਮ ਦਾ ਸਰੂਪ ਅਤੇ ਅਤਿ ਸੰਤੋਖੀ ਮੂਰਤ ਸਨ।

**ਹਵਾਲੇ :**


੧. ਡਾ. ਕਿਰਪਾਲ ਸਿੰਘ (ਸੰਪਾ.), *ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੀਵਨ ਬਿਰਤਾਂਤ* ਕ੍ਰਿਤ ਮਹਾਂਕਵੀ ਭਾਈ ਸੰਤੋਖ ਸਿੰਘ ਜੀ, ਪੰਨਾ ੧੪੪

੨. ਡਾ. ਅਜੀਤ ਸਿੰਘ ਔਲਖ (ਸੰਪਾ.), *ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਰਚਿਤ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਸਟੀਕ*, ਭਾਗ ਦਸਵਾਂ, ਪੰਨਾ ੪੮੭

੩. ਡਾ. ਅਜੀਤ ਸਿੰਘ ਔਲਖ (ਸੰਪਾ.), *ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਰਚਿਤ ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ ਸਟੀਕ*, ਭਾਗ ਦਸਵਾਂ, ਪੰਨਾ ੪੮੭

੪. ਸੁਖਜੀਤ ਕੌਰ, ਮਹਿੰਦਰ ਕੌਰ (ਗਿੱਲ) (ਸੰਪਾ.), 'ਮਾਤਾ ਸਾਹਿਬ ਕੌਰ ਜੀ', *ਦਸ ਗੁਰੂ ਮਹਿਲ*, ਪੰਨਾ ੨੨੨

੫. ਪਿਆਰਾ ਸਿੰਘ ਪਦਮ (ਸੰਪਾ.), ਭਾਈ ਕੇਸਰ ਸਿੰਘ ਛਿੱਬਰ ਕ੍ਰਿਤ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਪੰਨਾ ੨੧੪

੬. ਡਾ. ਮਹਿੰਦਰ ਕੌਰ (ਗਿੱਲ), *ਮਾਤਾ ਸੁੰਦਰੀ ਜੀ*, ਪੰਨਾ *੭੭*


■

# ਨਾ ਤਰਸਾਏ ਜੀਉ

*-ਡਾ. ਕੁਲਵੰਤ ਸਿੰਘ ਫ਼ੁਲ**

ਤਬਦੀਲੀ ਕੁਦਰਤ ਦਾ ਅਚੱਲ ਨਿਯਮ ਹੈ। ਸਮੇਂ ਦੇ ਨਾਲ ਨਾਲ ਹਰ ਪਾਸੇ ਤਬਦੀਲੀ ਆਉਂਦੀ ਰਹਿੰਦੀ ਹੈ, ਚਾਹੇ ਦੁਨਿਆਵੀ ਸਮਾਜ ਹੋਵੇ ਜਾਂ ਕੁਦਰਤੀ ਸੰਸਾਰ। ਪਿਛਲੇ ਲਗਪਗ ਚਾਰ-ਪੰਜ ਦਹਾਕਿਆਂ ਦੌਰਾਨ ਸਾਡੇ ਰਹਿਣ-ਸਹਿਣ, ਖਾਣ-ਪੀਣ ਅਤੇ ਕਾਰ-ਵਿਹਾਰ ਦੇ ਤੌਰ-ਤਰੀਕਿਆਂ ਵਿਚ ਬਹੁਤ ਵੱਡੀ ਤਬਦੀਲੀ ਆਈ ਹੈ। ਵਧਦੀਆਂ ਖ਼ਾਹਸ਼ਾਂ, ਕੰਮਕਾਜੀ ਭੱਜ-ਦੌੜ, ਇੰਟਰਨੈਟ ਤੇ ਤਕਨੀਕੀ ਵਿਕਾਸ, ਤਿੱਖੀ ਮੁਕਾਬਲੇਬਾਜ਼ੀ ਅਤੇ ਸ਼ਹਿਰੀਕਰਨ ਕਾਰਨ ਸਾਂਝੀ ਪਰਵਾਰ ਪ੍ਰਣਾਲੀ ਦੀ ਜਗ੍ਹਾ ਇਕੱਲੀ ਪਰਵਾਰ ਵਿਵਸਥਾ ਪ੍ਰਚਲਿਤ ਹੋ ਗਈ ਹੈ। ਵੱਧਦੀ ਆਬਾਦੀ, ਮਹਿੰਗਾਈ, ਮਸ਼ੀਨੀਕਰਨ ਅਤੇ ਨਿੱਜੀਕਰਨ ਕਾਰਨ ਪੈਸੇ ਦੀ ਖ਼ਰੀਦ-ਸ਼ਕਤੀ ਘੱਟ ਤੇ ਭੱਜ ਦੌੜ ਜ਼ਿਆਦਾ ਵੱਧ ਗਈ ਹੈ, ਪਰਵਾਰ ਦਾ ਸਹੀ ਢੰਗ ਨਾਲ ਬਸ਼ਰ ਕਰਨ ਲਈ ਪਤੀ-ਪਤਨੀ ਦੋਹਾਂ ਜੀਆਂ ਨੂੰ ਕੰਮ ਕਰਨਾ ਪੈ ਰਿਹਾ ਹੈ, ਪਰਵਾਸ ਧੜਾ-ਧੜ ਵੱਧ ਰਿਹਾ ਹੈ। ਨੌਜਵਾਨਾਂ ਦੇ ਖਾਣ-ਪੀਣ ਦੇ ਢੰਗ ਤਰੀਕੇ ਬਦਲ ਗਏ ਹਨ। ਘਰ ਦਾ ਸਾਦਾ ਖਾਣਾ ਖਾਣ ਦੀ ਬਜਾਏ ਤੇਲ, ਚੀਨੀ ਅਤੇ ਫੈਟ ਨਾਲ ਭਰਪੂਰ ਪੀਜ਼ਾ, ਬਰਗਰ, ਨੂਡਲਸ, ਮੈਗੀ, ਕੂਕੀਜ਼, ਪੇਸਟ੍ਰੀਜ਼, ਸਾਫ਼ਟ ਡ੍ਰਿੰਕਸ, ਮੈਕਡੋਨਲਡਸ, ਸਬ-ਵੇਅਸ ਆਦਿ ਖਾਣੇ ਨੇ ਲੈ ਲਈ ਹੈ। ਇਸ਼ਤਿਹਾਰਬਾਜ਼ੀ, ਮੋਬਾਇਲ ਫ਼ੋਨ ਅਤੇ ਜ਼ਮੈਟੋ, ਸਵਿੱਗੀ, ਬਲਿੰਕਿਨ ਆਦਿ ਸੇਵਾ ਕੰਪਨੀਆਂ ਦੀ ਬਦੌਲਤ ਅੱਜ ਇਹ ਖਾਣ ਪੀਣ ਆਮ ਘਰਾਂ ਤਕ ਪਹੁੰਚ ਚੁੱਕਾ ਹੈ। ਇਕੱਲੀ ਪਰਵਾਰ ਵਿਵਸਥਾ ਅਤੇ ਕੰਮਕਾਜ਼ੀ ਜੋੜਿਆਂ ਕਾਰਨ ਜ਼ਿਆਦਾਤਰ ਨੌਜਵਾਨ ਘਰ ਵਿਚ ਖਾਣਾ ਤਿਆਰ ਕਰਨ ਦੀ ਬਜਾਏ ਬਜ਼ਾਰੀ ਖਾਣਾ ਖਾਣ ਲੱਗ ਪਏ ਹਨ। ਬੇ-ਤਰਤੀਬ ਅਤੇ ਬੇ-ਟਾਈਮ ਅਜਿਹਾ ਖਾਣ-ਪੀਣ ਬਦਹਜ਼ਮੀ, ਮੋਟਾਪਾ, ਤਣਾਅ, ਉੱਚ ਬਲੱਡ ਪ੍ਰੈਸ਼ਰ, ਸ਼ੂਗਰ ਵਰਗੀਆਂ ਬੀਮਾਰੀਆਂ ਦਾ ਸਬੱਬ ਬਣ ਰਿਹਾ ਹੈ। ੧੯੧੮ ਈ. ਵਿਚ ਸਥਾਪਿਤ ਪ੍ਰਮੁੱਖ ਭਾਰਤੀ ਮੈਡੀਕਲ ਖੋਜ ਕੌਂਸਲ (ICMR) ਅਤੇ ਨੈਸ਼ਨਲ ਇੰਸਟੀਟਿਊਟ ਆਫ਼ ਨੁਟ੍ਰੀਸ਼ਨ (NIN) ਹੈਦਰਾਬਾਦ ਵੱਲੋਂ ਭਾਰਤੀ ਲੋਕਾਂ ਵਾਸਤੇ ਹੁਣੇ ਜਿਹੇ ਜਾਰੀ ਖ਼ੁਰਾਕੀ ਦਿਸ਼ਾ-ਨਿਰਦੇਸ਼ਾਂ ਮੁਤਾਬਕ ਦੇਸ਼ ਵਿਚ ਕੁੱਲ ਬਿਮਾਰੀਆਂ ਦਾ ੫੬.੪ ਫੀਸਦੀ ਦਾ ਬੋਝ ਲੋਕਾਂ ਦੀਆਂ ਗ਼ੈਰ-ਸਿਹਤਮੰਦ ਖ਼ੁਰਾਕੀ ਆਦਤਾਂ ਕਾਰਨ ਹੈ। ਇਸੇ ਕਾਰਨ ਲਗਪਗ ੨੫ ਫੀਸਦੀ ਭਾਰਤੀ ਓਵਰ-ਵੇਟ ਜਾਂ ਮੋਟਾਪੇ ਦਾ ਸ਼ਿਕਾਰ ਹਨ।[੧] ਜਿਆਦਾਤਰ ਨੌਜਵਾਨ ਪੀੜੀ ਜਾਗਰੂਕ ਤੇ ਪੜ੍ਹੀ-ਲਿਖੀ ਹੋਣ ਦੇ ਬਾਵਜੂਦ ਜਾਣ-ਬੁਝ ਕੇ ਜੀਭ ਦੇ ਸੁਆਦ ਮਗਰ ਲੱਗ ਕੇ ਆਪਣੀ ਸਿਹਤ ਨਾਲ ਆਪ ਖਿਲਵਾੜ ਕਰ ਰਹੀ ਹੈ। ਦੇਖ-ਦੇਖੀ, ਭੇਡਚਾਲ ਅਤੇ ਕਈ ਵਾਰ

* *ਰਿਟਾ ਪ੍ਰਿੰਸੀਪਲ, ਗੁਰੂ ਨਾਨਕ ਪ੍ਰੇਮ ਕਰਮਸਰ ਕਾਲਜ, ਨਡਾਲਾ ਕਪੂਰਥਲਾ। ਮੋ. ੯੪੬੩੭-੬੩੩੩੧*

ਬਜ਼ੁਰਗ ਲੋਕ ਵੀ ਮਜਬੂਰੀ ਵੱਸ ਜਾਂ ਸੋਸ਼ਲ ਸਟੇਟਸ ਸਮਝਦੇ ਹੋਏ ਫਾਸਟ ਫੂਡ ਖਾਣ ਲੱਗ ਪਏ ਹਨ। ਇੱਥੋਂ ਤਕ ਕਿ ਕਈ ਥਾਵਾਂ 'ਤੇ ਇਸ ਫਾਸਟ ਫੂਡ ਦੇ ਲੰਗਰ ਵੀ ਲੱਗਣ ਲੱਗ ਪਏ ਹਨ। ਇੱਥੇ ਭਗਤ ਕਬੀਰ ਸਾਹਿਬ ਦਾ ਫੁਰਮਾਣ ਬਿਲਕੁਲ ਢੁਕਵਾਂ ਪ੍ਰਤੀਤ ਹੋ ਰਿਹਾ ਹੈ ਕਿ:

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੬)*

ਇਸ ਵਿਚ ਕੋਈ ਸ਼ੱਕ ਨਹੀਂ ਹੈ ਕਿ ਖਾਣਾ-ਪੀਣਾ ਇਨਸਾਨ ਦਾ ਬੁਨਿਆਦੀ ਹੱਕ ਹੈ। ਖਾਣ-ਪੀਣ ਭਾਵ ਪੇਟ ਭਰਨ ਦੀ ਖਾਤਰ ਹੀ ਤਾਂ ਇਨਸਾਨ ਥਾਂ-ਥਾਂ, ਦਰ ਦਰ, ਦੇਸ-ਪਰਦੇਸ ਭਟਕਦਾ ਫਿਰਦਾ ਹੈ ਅਤੇ ਤਰ੍ਹਾਂ-ਤਰ੍ਹਾਂ ਦੀਆਂ ਮੁਸ਼ਕਲਾਂ ਦਾ ਮੁਕਾਬਲਾ ਕਰਦਾ ਹੈ। ਪ੍ਰੰਤੂ ਅਸੀਂ ਗੁਰਬਾਣੀ ਸੇਧ ਮੁਤਾਬਕ ਪੌਸ਼ਟਿਕ ਆਹਾਰ ਅਤੇ ਕਾਰ-ਵਿਹਾਰ ਕਰਨ ਦੀ ਬਜਾਏ ਆਪਣੀ ਮਨਮਰਜ਼ੀ ਕਰ ਰਹੇ ਹਾਂ। ਸਾਨੂੰ ਗੁਰਬਾਣੀ ਹਦਾਇਤਾਂ ਅਨੁਸਾਰ ਜੀਵਨ-ਜਾਚ ਅਪਣਾਉਣੀ ਚਾਹੀਦੀ ਹੈ। ਵਾਹਿਗੁਰੂ ਅਕਾਲ ਪੁਰਖ ਤਾਂ ਬੜਾ ਬੇਅੰਤ ਹੈ। ਉਹ ਆਪ ਹੀ ਤਾਂ ਇਨਸਾਨ ਨੂੰ ਸਾਜਦਾ ਸਵਾਰਦਾ ਹੈ, ਉਸ ਲਈ ਖਾਣ-ਪੀਣ ਦਾ ਪ੍ਰਬੰਧ ਕਰਦਾ ਹੈ। ਬੱਚੇ ਦੇ ਸੰਸਾਰ ਵਿਚ ਜਨਮ ਲੈਣ ਤੋਂ ਪਹਿਲਾ ਹੀ ਗਰਭ ਅਵਸਥਾ ਦੌਰਾਨ ਮਾਤਾ ਦੀ ਛਾਤੀ ਰਾਹੀਂ ਬੱਚੇ ਵਾਸਤੇ ਦੁੱਧ ਦਾ ਪ੍ਰਬੰਧ ਕਰ ਦਿੰਦਾ ਹੈ, ਜਿਹੜਾ ਕਿ ਨਵ-ਜਨਮੇ ਸ਼ਿਸ਼ੂ ਦੇ ਮੂੰਹ ਵਿਚ ਦੰਦ ਨਾ ਹੋਣ ਦੇ ਬਾਵਜੂਦ ਸੰਸਾਰ ਦਾ ਸਭ ਤੋਂ ਪੌਸ਼ਟਿਕ ਅਤੇ ਸੰਤੁਲਿਤ ਆਹਾਰ ਮੰਨਿਆ ਜਾਂਦਾ ਹੈ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਬਖਸ਼ਿਸ਼ ਕਰਦੇ ਹਨ:

*ਰਮਈਆ ਕੇ ਗੁਨ ਚੇਤਿ ਪਰਾਨੀ॥ ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥*
*ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ॥*
*ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥ ਭਰਿ ਜੋਬਨ ਭੋਜਨ ਸੁਖ ਸੂਧ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੬)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਪਹਿਲਾਂ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਵੀ ਅਨੰਦੁ ਸਾਹਿਬ ਦੀ ੨੯ਵੀਂ ਪਉੜੀ ਵਿਚ ਇਸ ਵਿਚਾਰ ਬਾਰੇ ਫੁਰਮਾਨ ਕਰਦੇ ਹਨ:

*ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥*
*ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਵਾਏ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੯੨੦)*

ਦਰਅਸਲ, ਗੁਰਬਾਣੀ ਕਿਤੇ ਵੀ ਇਨਸਾਨ ਨੂੰ ਚੰਗਾ ਖਾਣ-ਪੀਣ ਤੋਂ ਵਰਜਦੀ ਨਹੀਂ ਹੈ, ਸਗੋਂ ਸਿਰਫ਼ ਚੰਗਾ, ਥੋੜ੍ਹਾ ਅਤੇ ਸੰਜਮ ਨਾਲ ਖਾਣਾ ਖਾਣ-ਪੀਣ ਪ੍ਰਤੀ ਸੁਚੇਤ

ਕਰਦੀ ਹੈ। ਪ੍ਰਸਿੱਧ ਸਿੱਖ ਵਿਦਵਾਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਕ੍ਰਿਤ 'ਗੁਰੁਮਤ ਮਾਰਤੰਡ' ਭਾਗ ਪਹਿਲਾ ਮੁਤਾਬਕ ਵਿਦਵਾਨਾਂ ਨੇ ਖਾਣ ਪੀਣ ਦੇ ਪਦਾਰਥ ਪੰਜ ਪ੍ਰਕਾਰ ਦੇ ਮੰਨੇ ਹਨ :- **੧. ਭਖਯ** (ਜੋ ਦੰਦ ਦਾੜ੍ਹਾਂ ਦੀ ਸਹਾਯਤਾ ਨਾਲ ਪਦਾਰਥ ਖਾਧੇ ਜਾਣ, ਜਿਵੇਂ ਰੋਟੀ, ਪੂਰੀ, ਕਚੌਰੀ ਆਦਿ) **੨. ਭੋਜਯ** (ਜੋ ਕੇਵਲ ਦਾੜ੍ਹਾਂ ਦੀ ਸਹਾਯਤਾ ਨਾਲ ਖਾਧੇ ਜਾਣ, ਜਿਵੇਂ ਭੁੱਜੇ ਦਾਣੇ, ਬਦਾਮ ਆਦਿ) **੩. ਲੇਹਯ** (ਜੋ ਜੀਭ ਨਾਲ ਚੱਟੇ ਜਾਣ ਲਾਪਸੀ, ਚਟਣੀ ਆਦਿ) **੪. ਪੇਯ** (ਜੋ ਪੀਤੇ ਜਾਣ ਦੁੱਧ, ਲੱਸੀ, ਸ਼ਰਬਤ ਆਦਿ) **੫. ਚੋਸ਼ਯ** ( ਜੋ ਚੂਸੇ ਜਾਣ ਅੰਬ, ਗੰਨਾ, ਆਦਿ)। ਗੁਰਮਤਿ ਵਿਚ ਇਨ੍ਹਾਂ ਦੇ ਵਰਤਣ ਵਿਚ ਅਵਿਦਿਯਾ ਅਤੇ ਵਹਿਮ ਭਰੇ ਯਕੀਨ, ਭ੍ਰਮ ਮੂਲਕ ਅਸ਼ੁੱਧੀ ਸ਼ੁੱਧੀ ਅਰ ਪੁੰਨ ਪਾਪ ਨਹੀਂ ਮੰਨੇ ਗਏ ਜਿਵੇਂ ਕਿ ਭਾਰਤੀ ਧਰਮ ਗ੍ਰੰਥਾਂ ਵਿਚ ਵੇਖਿਆ ਜਾਂਦਾ ਹੈ। ਸਰੀਰ ਦੀ ਅਰੋਗਤਾ ਨੂੰ ਮੁੱਖ ਰੱਖ ਕੇ ਨਿਰਮਲ ਅਤੇ ਪਵਿਤ੍ਰ ਖਾਨ ਪਾਨ ਪਹਰਾਨ ਵਿਧਾਨ ਕੀਤਾ ਹੈ, ਜਿਸ ਤੋਂ ਸੰਜਮ ਨਾਲ ਨਿਰਬਾਹ ਹੋ ਸਕੇ ਅਤੇ ਹਰ ਵੇਲੇ ਮਨ ਤਨ ਪ੍ਰਸੰਨ ਰਹੇ।[੨] ਅੰਨ ਬਹੁਤ ਭੁੱਖ ਲੱਗੇ ਤਾਂ ਖਾਣਾ, ਭਰੇ ਉਪਰ ਭਰੇ ਨਾਹੀਂ। ਜੋ ਖਟ ਕਰਮੀ ਕਹਿਤੇ ਹੈਂ ਕਿ ਅਮੁਕਾ ਅਮੁਕਾ ਅੰਨ ਨਾ ਖਾਈਐ, ਸੋ ਭਰਮ ਹੈ, ਅੰਨ ਸਭ ਪਵਿਤ੍ਰ ਹੈਨ। ਪ੍ਰਸਾਦ ਖਾਣਾ ਪੀਣਾ ਸਭ ਪਵਿਤ੍ਰ ਹੈ, ਕਿਸ ਵਾਸਤੇ ਜੋ ਰਿਜ਼ਕ ਧੁਰਹੁੰ ਕਰ ਮਿਲਿਆ ਹੈ, ਜਹਾਂ ਜਹਾਂ ਇਸ ਕਾ ਰਿਜ਼ਕ ਰਲਾਇਆ ਹੈ, ਤਹਾਂ ਤਹਾਂ ਤੇ ਬਿਨ ਉਪਾਇ ਆਏ ਮੁਹਿੰ ਪਉਂਦਾ ਹੈ।[੩] ਭਾਵ ਇਸ ਬਾਰੇ ਕੋਈ ਵਹਿਮ ਭਰਮ ਸੂਤਕ ਨਹੀਂ ਕਰਨਾ ਚਾਹੀਦਾ। ਗੁਰੂ ਨਾਨਕ ਪਾਤਸ਼ਾਹ ਆਸਾ ਦੀ ਵਾਰ ਦੀ ੧੮ਵੀਂ ਪਉੜੀ ਨਾਲ ਦਰਜ ਤੀਜੇ ਸਲੋਕ ਵਿਚ ਫੁਰਮਾਨ ਕਰਦੇ ਹਨ:

*ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ॥*
*ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ॥*
*ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥*
*ਨਾਨਕ ਜਿਨ੍ਹੀ ਗੁਰਮੁਖਿ ਬੁਝਿਆ ਤਿਨ੍ਹਾ ਸੂਤਕੁ ਨਾਹਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

ਪ੍ਰੰਤੂ ਬਹੁਤੇ ਲੋਕ ਅਕਸਰ ਜੀਭ ਸੁਆਦ ਦੇ ਮਗਰ ਲੱਗ ਗੁਰਬਾਣੀ ਗੁਰੂ ਹੁਕਮ ਛੱਡ ਕੇ ਬੇ-ਲੋੜਾ ਅਤੇ ਬੇ-ਤਰਤੀਬਾ ਖਾਣਾ ਖਾਈ ਜਾਂਦੇ ਹਨ, ਜੋ ਕਿ ਮਨੁੱਖੀ ਸਰੀਰ ਲਈ ਅਕਸਰ ਕਸ਼ਟਦਾਈ ਬਣ ਜਾਂਦਾ ਹੈ। ਸਿੱਟੇ ਵਜੋਂ ਵਿਅਕਤੀ ਦੇ ਮਨ ਵਿਚ ਪੁੱਠੇ-ਸਿੱਧੇ ਬੁਰੇ ਵਿਕਾਰ/ ਵਿਚਾਰ ਪੈਦਾ ਹੋਣ ਲੱਗ ਪੈਂਦੇ ਹਨ। ਜਿਸ ਬਾਰੇ ਗੁਰੂ ਨਾਨਕ ਪਾਤਸ਼ਾਹ ਫੁਰਮਾਉਂਦੇ ਹਨ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

ਇਸ ਲਈ ਗੁਰਬਾਣੀ ਸਿਹਤਮੰਦ ਜੀਵਨ ਜਿਊਣ ਲਈ ਹਮੇਸ਼ਾਂ ਸਾਡਾ

ਮਾਰਗ-ਦਰਸ਼ਨ ਕਰਦੀ ਹੈ। ਸਹੀ ਖਾਣਾ ਖਾਣ ਦੀ ਪਸੰਦ ਕਰਨ ਬਾਰੇ ਗੁਰੂ ਨਾਨਕ ਪਾਤਸ਼ਾਹ ਵਾਰ ਸੂਹੀ ਵਿਚ ਸੁਚੇਤ ਕਰਦੇ ਹਨ ਕਿ ਸਾਨੂੰ ਅਜਿਹਾ ਖਾਣਾ ਬਿਲਕੁਲ ਨਹੀਂ ਖਾਣਾ ਚਾਹੀਦਾ ਜਾਂ ਅਜਿਹਾ ਕਰਮ ਕਤਈ ਨਹੀਂ ਕਰਨਾ ਚਾਹੀਦਾ ਜਿਸ ਨਾਲ ਪੇਟ ਵਧੇ ਜਾਂ ਮੋਟਾਪਾ ਪੈਦਾ ਹੋਵੇ:

*ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥*
*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੦)*

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਲੋੜ ਮੁਤਾਬਕ ਥੋੜ੍ਹਾ ਖਾਣ ਤੇ ਥੋੜ੍ਹਾ ਹੀ ਸੌਣ ਬਾਰੇ ਚੁਕੰਨਾ ਕਰਦਿਆਂ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਰਾਗ ਰਾਮਕਲੀ ਵਿਚ ਫੁਰਮਾਉਂਦੇ ਹਨ:

*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*
*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥*
*(ਸ੍ਰੀ ਦਸਮ ਗ੍ਰੰਥ ਸਾਹਿਬ, ੭੦੯)*

ਭਾਵ ਘੱਟ ਖਾਣ ਤੇ ਘੱਟ ਸੌਣ ਦੇ ਨਾਲ ਨਾਲ ਦਇਆ ਤੇ ਖਿਮਾ ਕਰਨ ਪ੍ਰਤੀ ਪ੍ਰੀਤ ਧਾਰਨ ਕਰਨੀ ਚਾਹੀਦੀ ਹੈ। ਸਬਰ-ਸੰਤੋਖ ਨਾਲ ਨਿਰਬਾਹ ਕਰਨਾ ਚਾਹੀਦਾ ਹੈ। ਰਜੋ, ਤਮੋ, ਸਤੋ ਆਦਿ ਤਿੰਨਾਂ ਗੁਣਾਂ ਤੋਂ ਅਤੀਤ ਹੋ ਕਰ ਜੀਵਨ ਬਸਰ ਕਰਨਾ ਚਾਹੀਦਾ ਹੈ। ਦੇਸ਼ ਦੀ ਲਗਪਗ ੧੦੬ ਸਾਲ ਪੁਰਾਣੀ ਨੈਸ਼ਨਲ ਇੰਸਟੀਟਿਊਟ ਆਫ਼ ਨੁਟ੍ਰੀਸ਼ਨ ਦੁਆਰਾ ਜਾਰੀ ਖੁਰਾਕੀ ਦਿਸ਼ਾ-ਨਿਰਦੇਸ਼ ਵੀ ਇਸ ਗੱਲ ਦੀ ਤਸਦੀਕ ਕਰਦੇ ਹਨ ਕਿ ਗ਼ੈਰ-ਸਿਹਤਮੰਦ ਖਾਣਾ ਖਾਣ ਨਾਲ ਦੇਸ਼ ਵਿਚ ਜ਼ਿਆਦਾਤਰ ਸ਼ੂਗਰ, ਹਾਈਪਰ ਟੈਨਸ਼ਨ ਅਤੇ ਹਾਰਟ ਅਟੈਕ ਦੀਆਂ ਬੀਮਾਰੀਆਂ ਵਧ ਰਹੀਆਂ ਹਨ। ਸਿਹਤਮੰਦ ਖਾਣਾ ਖਾਣ ਅਤੇ ਜ਼ਿਆਦਾ ਸਰੀਰਕ ਕਿਰਿਆ ਕਰਨ ਨਾਲ ਕਾਫ਼ੀ ਹੱਦ ਤਕ ਇਨ੍ਹਾਂ ਬੀਮਾਰੀਆਂ ਤੋਂ ਬਚਿਆ ਜਾ ਸਕਦਾ ਹੈ।[੪] ਆਹਾਰ ਵਿਗਿਆਨੀ ਵੀ ਇਨਸਾਨ ਨੂੰ ਚੰਗਾ ਖਾਣਾ ਖਾਣ ਪ੍ਰਤੀ ਸੁਚੇਤ ਕਰਦਿਆਂ ਸਲਾਹ ਦਿੰਦੇ ਹਨ ਕਿ 'Eat like a bird, but work like an animal' ਭਾਵ ਪੇਟ ਤੂੜ ਕੇ ਖਾਣ ਦੀ ਬਜਾਏ ਲੋੜ ਮੁਤਾਬਕ ਥੋੜ੍ਹਾ-ਥੋੜ੍ਹਾ ਹੀ ਖਾਣਾ ਚਾਹੀਦਾ ਹੈ। ਪ੍ਰੰਤੂ ਅੱਜਕਲ੍ਹ ਇਹ ਅਕਸਰ ਦੇਖਿਆ ਜਾ ਸਕਦਾ ਹੈ ਕਿ ਲੋਕ ਬਹੁਤੀ ਵਾਰ ਵਿਆਹ ਸ਼ਾਦੀਆਂ ਜਾਂ ਪਾਰਟੀਆਂ ਮੌਕੇ ਮੈਰਿਜ ਪੈਲਸਾਂ ਜਾਂ ਹੋਟਲਾਂ ਵਿਚ ਇਸ ਕਹਾਵਤ ਦੇ ਬਿਲਕੁਲ ਉਲਟ ਵਰਤਾਓ ਕਰਦੇ ਹਨ, ਅਰਥਾਤ ਬਹੁਤੇ ਲੋਕ ਪਸ਼ੂਆਂ ਵਾਂਗ ਖਾਂਦੇ-ਪੀਂਦੇ ਹਨ ਅਤੇ ਕਾਰਾਂ-ਗੱਡੀਆਂ ਤੇ ਵਾਤਾ-ਅਨੁਕੂਲਿਤ ਪੈਲਸਾਂ/ਹੋਟਲਾਂ ਵਿਚ ਆਲਸ ਭਰਿਆ ਜੀਵਨ ਬਸਰ ਕਰਦੇ ਹਨ। ਕਈ ਵਾਰ ਤਾਂ ਲੋਕ ਖਾਂਦੇ-ਪੀਂਦੇ ਸਮੇਂ ਇਸ ਗੱਲ ਦਾ ਖ਼ਿਆਲ

ਵੀ ਨਹੀਂ ਰੱਖਦੇ ਕਿ ਬੇਸ਼ੱਕ ਖਾਣਾ ਬੇਗਾਨਾ ਹੈ, ਪ੍ਰੰਤੂ ਪੇਟ ਤਾਂ ਆਪਣਾ ਹੀ ਹੈ। ਇੱਕ ਦਿਨ ਵਿਚ ਹੀ ਬੇ-ਹਿਸਾਬਾ ਖਾਣਾ ਖਾ ਕੇ ਦਸ ਦਿਨ ਦੀ ਦਵਾਈ ਖਾਣੀ ਮਨਜ਼ੂਰ ਕਰ ਲੈਂਦੇ ਹਾਂ।

ਇਸ ਕਰਕੇ ਗੁਰੂ ਨਾਨਕ ਪਾਤਸ਼ਾਹ ਮਲਾਰ ਰਾਗ ਵਿਚ ਸੁਆਦੀ ਖਾਣੇ ਖਾਣ ਪ੍ਰਤੀ ਸੁਚੇਤ ਕਰਦਿਆਂ ਫੁਰਮਾਨ ਕਰਦੇ ਹਨ ਕਿ ਜਿਵੇਂ ਵਿਸ਼ਟਾ ਦੇ ਕੀੜੇ ਵਿਸ਼ਟਾ ਵਿੱਚੋਂ ਜੰਮਦੇ ਹਨ ਅਤੇ ਮੁੜ ਵਿਸ਼ਟਾ ਵਿਚ ਹੀ ਮਰ ਜਾਂਦੇ ਹਨ। ਇਸੇ ਲਈ ਜੋ ਇਨਸਾਨ ਜਿੰਨੇ ਅਧਿਕ ਸੁਆਦ ਮਾਣਦੇ ਹਨ ਉੱਨੇ ਹੀ ਵਧੇਰੇ ਰੋਗ ਉਨ੍ਹਾਂ ਨੂੰ ਵਿਆਪਦੇ ਹਨ:

*ਬਿਸਟਾ ਕੀਟ ਭਏ ਉਤ ਹੀ ਤੇ ਉਤ ਹੀ ਮਾਹਿ ਸਮਾਇਆ॥*
*ਅਧਿਕ ਸੁਆਦ ਰੋਗ ਅਧਿਕਾਈ ਬਿਨੁ ਗੁਰ ਸਹਜੁ ਨ ਪਾਇਆ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੫)*

ਭਗਤ ਫਰੀਦ ਜੀ ਵੀ ਆਪਣੇ ੨੯ਵੇਂ ਸਲੋਕ ਵਿਚ ਚੰਗੀ ਖੁਰਾਕ ਬਾਰੇ ਸੁਚੇਤ ਕਰਦਿਆਂ ਫੁਰਮਾਉਂਦੇ ਹਨ ਕਿ ਰੁੱਖੀ-ਮਿੱਸੀ ਭਾਵ ਸਾਦੀ ਰੋਟੀ ਜੋ ਮੇਰੀ ਆਪਣੇ ਹੱਥਾਂ ਦੀ ਕਮਾਈ ਹੈ ਅਤੇ ਮੇਰੀ ਭੁੱਖ ਹੀ ਮੇਰੇ ਲਈ ਰੋਟੀ ਨਾਲ ਸਲੂਣਾ ਜਾਂ ਭਾਜੀ ਹੈ, ਖਾਣੀ ਚਾਹੀਦੀ ਹੈ। ਜਿਹੜੇ ਲੋਕ ਚੋਪੜੀਆਂ ਭਾਵ ਚੰਗੀਆਂ ਚੋਖੀਆਂ ਰੰਗ-ਬਰੰਗੀਆਂ ਚੀਜ਼ਾਂ ਖਾਂਦੇ ਹਨ, ਉਹੀ ਬਹੁਤੇ ਕਸ਼ਟ ਸਹਿੰਦੇ ਹਨ ਭਾਵ ਚਸਕੇ ਮਨੁੱਖ ਨੂੰ ਖੁਆਰ ਕਰਦੇ ਹਨ:

*ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥*
*ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

ਜੋ ਲੋਕ ਆਪਣੇ ਘਰ ਦਾ ਪਕਾਇਆ ਭੋਜਨ ਖਾਂਦੇ ਹਨ, ਉਹ ਉਨ੍ਹਾਂ ਲੋਕਾਂ ਨਾਲੋਂ ਘੱਟ ਕੈਲੋਰੀਆਂ ਪ੍ਰਾਪਤ ਕਰਦੇ ਹਨ ਜੋ ਬਜ਼ਾਰੀ ਫਾਸਟ ਫੂਡ ’ਤੇ ਨਿਰਭਰ ਕਰਦੇ ਹਨ। ਘਰ ਵਿਚ ਪਕਾਏ ਗਏ ਭੋਜਨ ਵਿਚ ਕਾਰਬੋਹਾਈਡਰੇਟ, ਚਰਬੀ ਅਤੇ ਚੀਨੀ ਘੱਟ ਹੁੰਦੀ ਹੈ ਕਿਉਂਕਿ ਜਦੋਂ ਕੋਈ ਘਰ ਵਿਚ ਖਾਣਾ ਬਣਾਉਂਦਾ ਹੈ, ਤਾਂ ਉਹ ਖਾਧ-ਸਮੱਗਰੀ 'ਤੇ ਕੰਟਰੋਲ ਹੋਣ ਕਰ ਕੇ ਆਪਣੀ ਲੋੜ ਮੁਤਾਬਕ ਇਸ ਦਾ ਸੇਵਨ ਕਰ ਸਕਦਾ ਹੈ। ਸਿਹਤਮੰਦ ਖੁਰਾਕ ਲਈ ਤਾਜ਼ੇ ਉਤਪਾਦ, ਘੱਟ ਪ੍ਰੋਟੀਨ ਅਤੇ ਸਾਬਤ ਅਨਾਜ ਦੀ ਚੋਣ ਕੀਤੀ ਜਾ ਸਕਦੀ ਹੈ। ਵੱਖ-ਵੱਖ ਤਰ੍ਹਾਂ ਦੀਆਂ ਸਬਜ਼ੀਆਂ, ਫਲ, ਸਾਬਤ ਅਨਾਜ ਅਤੇ ਕਮਜ਼ੋਰ ਪ੍ਰੋਟੀਨ ਸ਼ਾਮਲ ਕਰ ਕੇ ਘਰ ਵਿਚ ਪਕਾਇਆ ਭੋਜਨ ਪੌਸ਼ਟਿਕ ਤੱਤਾਂ ਨਾਲ ਭਰਪੂਰ ਕੀਤਾ ਜਾ ਸਕਦਾ ਹੈ। ਜਦੋਂ ਕਿ ਦੂਜੇ ਪਾਸੇ ਬਜ਼ਾਰੀ ਫਾਸਟ ਫੂਡ, ਸੰਤ੍ਰਿਪਤ ਚਰਬੀ, ਸੋਡੀਅਮ, ਅਤੇ ਖਾਲੀ ਕੈਲੋਰੀਆਂ ਨਾਲ ਭਰਪੂਰ ਹੁੰਦਾ ਹੈ।[੫] ਜਿਸ ਦੇ ਨਿਯਮਤ ਸੇਵਨ ਕਰਨ ਨਾਲ ਮੋਟਾਪਾ ਅਤੇ ਦਿਲ ਦੀ ਬੀਮਾਰੀ ਵਰਗੀਆਂ ਸਿਹਤ ਸਮੱਸਿਆਵਾਂ ਪੈਦਾ ਹੋ ਸਕਦੀਆਂ ਹਨ। ਵੈਸੇ ਵੀ ਕਹਿੰਦੇ ਹਨ

ਕਿ, ਪਰਵਾਰ ਦੇ ਮੈਂਬਰਾਂ ਨਾਲ ਘਰ ਦਾ ਪਕਾਇਆ ਭੋਜਨ ਸਾਂਝਾ ਕਰਨ ਨਾਲ ਆਪਸੀ ਪਿਆਰ, ਇਤਫ਼ਾਕ ਅਤੇ ਸੰਚਾਰ ਵਧਦਾ ਹੈ ਜੋ ਕਿ ਬੱਚਿਆਂ ਦੀ ਮਾਨਸਿਕ ਤੇ ਸਰੀਰਕ ਤੰਦਰੁਸਤੀ ਵਿਚ ਅਹਿਮ ਯੋਗਦਾਨ ਪਾਉਂਦਾ ਹੈ। ਅਕੈਡਮੀ ਆਫ ਨਿਊਟ੍ਰੀਸ਼ਨ ਐਂਡ ਡਾਈਟੈਟਿਕਸ ਦੇ ਜਰਨਲ ਵਿਚ ਪ੍ਰਕਾਸ਼ਿਤ ਇੱਕ ਅਧਿਐਨ ਇਹ ਦਰਸਾਉਂਦਾ ਹੈ ਕਿ ਪਰਿਵਾਰਕ ਭੋਜਨ ਬਚਪਨ ਦੇ ਮੋਟਾਪੇ ਨੂੰ ਘਟਾਉਣ ਵਿਚ ਮਦਦ ਕਰ ਸਕਦਾ ਹੈ।

ਇਸ ਲਈ ਸੰਖੇਪ ਸ਼ਬਦਾਂ 'ਚ, ਘਰ ਦਾ ਪਕਾਇਆ ਹੋਇਆ ਸਧਾਰਨ ਭੋਜਨ ਬਜ਼ਾਰੀ ਖਾਣੇ ਦੇ ਮੁਕਾਬਲੇ ਜ਼ਿਆਦਾ ਸਿਹਤਮੰਦ ਹੁੰਦਾ ਹੈ। ਸਾਨੂੰ ਬਜ਼ਾਰੀ ਜ਼ੰਕ/ ਫਾਸਟ ਫੂਡ ਛੱਡ ਕੇ ਸਾਦੀ ਪੌਸ਼ਟਿਕ ਘਰੇਲੂ ਖ਼ੁਰਾਕ ਲੈਣ ਲਈ ਆਪਣੀ ਜੇਬ, ਲੋੜ, ਸਰੀਰਕ ਬਣਤਰ ਤੇ ਭਾਰ ਮੁਤਾਬਕ ਤਾਜ਼ੇ ਮੌਸਮੀ ਫ਼ਲ, ਸਬਜ਼ੀਆਂ, ਅਨਾਜ, ਪ੍ਰੋਟੀਨ ਤੇ ਫੈਟ ਦਾ ਸੇਵਨ ਕਰਨਾ ਚਾਹੀਦਾ ਹੈ ਅਤੇ ਆਪਣੇ ਆਪ ਨੂੰ ਤੰਦਰੁਸਤ, ਸੇਹਤਮੰਦ ਤੇ ਫਿੱਟ ਰੱਖਣ ਲਈ ਵੱਧ ਤੋਂ ਵੱਧ ਸਰੀਰਕ ਕਿਰਿਆ ਕਰਨੀ ਚਾਹੀਦੀ ਹੈ।[੬] ਇਸ ਤਰ੍ਹਾਂ ਹਰ ਵਿਅਕਤੀ ਚੜ੍ਹਦੀ ਕਲਾ ਵਿਚ ਰਹਿ ਕੇ ਸੁਕ੍ਰਿਤ ਕਰਦਿਆਂ ਵਾਹਿਗੁਰੂ ਅਕਾਲ ਪੁਰਖ ਦਾ ਸਿਮਰਨ ਕਰ ਕੇ ਆਪਣਾ ਵਡਮੁੱਲਾ ਜਨਮ ਸੁਖਦਾਈ ਢੰਗ ਨਾਲ ਬਤੀਤ ਕਰ ਸਕਦਾ ਹੈ। ਭਗਤ ਸ਼ੇਖ ਫਰੀਦ ਜੀ ਵੀ ਆਪਣੇ ੨੯ਵੇਂ ਸਲੋਕ ਵਿਚ ਚੰਗੀ ਸਿਹਤ ਬਣਾਈ ਰੱਖਣ ਲਈ ਸਲਾਹ ਦਿੰਦੇ ਹੋਏ ਫੁਰਮਾਨ ਕਰਦੇ ਹਨ ਕਿ, ਐ ਇਨਸਾਨ! ਅਕਾਲ ਪੁਰਖ ਵਾਹਿਗੁਰੂ ਜੋ ਰੁੱਖੀ-ਸੁੱਕੀ ਸਾਦੀ ਦਾਲ ਰੋਟੀ ਬਖਸ਼ਿਸ਼ ਕਰਦਾ ਹੈ, ਉਹ ਖਾ, ਠੰਢਾ ਪਾਣੀ ਪੀ, ਸਬਰ ਰੱਖ ਅਤੇ ਉਸ ਪਰਮ-ਪਿਤਾ ਦਾ ਇਸ ਦਾਤ ਲਈ ਸ਼ੁਕਰਾਨਾ ਕਰ। ਹੋਰ ਦੂਸਰੇ ਲੋਕਾਂ ਨੂੰ ਚੰਗਾ ਖਾਂਦਿਆਂ ਦੇਖ ਕੇ ਆਪਣਾ ਦਿਲ ਨਾ ਤਰਸਾਇਆ ਕਰ:

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*
*ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੯)*

**ਹਵਾਲੇ :**


੧. ICMR-National Institute of Nutrition, 2024, *Dietary Guidelines for Indians,* Hyderabad, Telangana

੨. ਭਾਈ ਕਾਨ੍ਹ ਸਿੰਘ ਨਾਭਾ, ੨੦੧੦, ਫਰਵਰੀ, *ਗੁਰੁਮਤ ਮਾਰਤੰਡ,* ਭਾਗ ਪਹਿਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ਸਫ਼ਾ ੩੧੮, ੩੧੯, ੩੨੧

੩. ਭਾਈ ਕਾਨ੍ਹ ਸਿੰਘ ਨਾਭਾ, ੧੯੯੫, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਨੈਸ਼ਨਲ ਬੁੱਕ ਸ਼ਾਪ, ਦਿੱਲੀ

੪. Johns Hopkins Bloomberg School of Public Health, 2011,March, ***Eat Well Monday,*** Baltimore, USA

੫. *ਉਹੀ*

੬. Office of Disease Prevention and Health Promotion, 2024, ***Build A Healthy Eating Routine,*** Department of Health and Human Services-USA

# ਡਾ. ਜਸਬੀਰ ਸਿੰਘ ਸਾਬਰ ਨੂੰ ਚੇਤੇ ਕਰਦਿਆਂ

*-ਡਾ. ਪਰਮਵੀਰ ਸਿੰਘ**

ਡਾ. ਜਸਬੀਰ ਸਿੰਘ ਸਾਬਰ ਸਿੱਖ ਧਰਮ ਦੇ ਵਿਦਵਾਨ, ਖੋਜੀ, ਅਧਿਆਪਕ, ਪ੍ਰਚਾਰਕ ਅਤੇ ਅਕਾਦਮਿਕ ਕਾਰਜਾਂ ਵਿਚ ਨਿਰੰਤਰ ਜੁਟੇ ਰਹਿਣ ਵਾਲੀ ਸ਼ਖ਼ਸੀਅਤ ਸਨ। ਆਪਣੇ ਤੋਂ ਵਡੇਰਿਆਂ ਅਤੇ ਛੋਟਿਆਂ ਨੂੰ ਇਕੋ ਜਿਹਾ ਸਤਿਕਾਰ ਦੇਣ ਵਾਲੇ ਸਾਬਰ ਸਾਹਿਬ ਦੀ ਨਿਮਰ ਅਤੇ ਗੁਣੀ ਸ਼ਖ਼ਸੀਅਤ ਸਭ ਨੂੰ ਪ੍ਰਭਾਵਿਤ ਕਰਨ ਵਾਲੀ ਸੀ। ਯੂਨੀਵਰਸਿਟੀ ਵਿਖੇ ਜਦੋਂ ਕੋਈ ਅਕਾਦਮਿਕ ਕਾਰਜ ਕਰਨਾ ਹੋਵੇ ਜਾਂ ਕਿਸੇ ਸਿੱਖ ਵਿਦਵਾਨ ਨੂੰ ਮੀਟਿੰਗ ਜਾਂ ਸੈਮੀਨਾਰ ਵਿਚ ਬੁਲਾਉਣ ਦੀ ਗੱਲ ਹੁੰਦੀ ਤਾਂ ਸਾਬਰ ਸਾਹਿਬ ਦਾ ਨਾਂ ਸਾਰਿਆਂ ਦੀ ਜ਼ੁਬਾਨ 'ਤੇ ਆ ਜਾਂਦਾ ਸੀ। ਇਸ ਦਾ ਇਕ ਵੱਡਾ ਕਾਰਨ ਇਹ ਸੀ ਕਿ ਇਹ ਜਦੋਂ ਵੀ ਯੂਨੀਵਰਸਿਟੀ ਵਿਖੇ ਕਿਸੇ ਇੰਟਰਵਿਊ ਜਾਂ ਵਾਈਵੇ ਲਈ ਆਉਂਦੇ ਤਾਂ ਕਿਸੇ ਨੂੰ ਤੰਗ ਜਾਂ ਪ੍ਰੇਸ਼ਾਨ ਕਰਨ ਦੀ ਬਜਾਏ ਸਹਿਜ ਨਾਲ ਸਵਾਲ ਪੁੱਛਦੇ ਅਤੇ ਜਦੋਂ ਕੋਈ ਵਿਦਿਆਰਥੀ ਉਸ ਦਾ ਜਵਾਬ ਨਾ ਦੇ ਸਕਦਾ ਤਾਂ ਸਹਿਜ ਨਾਲ ਉਸ ਨੂੰ ਅਜਿਹਾ ਮਾਰਗ-ਦਰਸ਼ਨ ਪ੍ਰਦਾਨ ਕਰ ਜਾਂਦੇ ਜਿਹੜਾ ਕਿ ਉਸ ਦੇ ਚੇਤਿਆਂ ਦਾ ਸਦੀਵੀ ਹਿੱਸਾ ਬਣ ਜਾਂਦਾ ਸੀ।

ਵੱਡੀਆਂ ਅਕਾਦਮਿਕ ਸਭਾਵਾਂ ਅਤੇ ਪੰਥਕ ਮਟਿੰਗਾਂ ਵਿਚ ਨਿਰੰਤਰ ਹਿੱਸਾ ਲੈਣ ਸਮੇਂ ਇਹ ਖ਼ੁਸ਼ੀ ਮਹਿਸੂਸ ਕਰਦੇ ਅਤੇ ਭਾਵਪੂਰਤ ਢੰਗ ਨਾਲ ਆਪਣੀ ਗੱਲ ਸ੍ਰੋਤਿਆਂ ਦੇ ਸਨਮੁਖ ਪੇਸ਼ ਕਰਦੇ ਸਨ। ਸਿੱਖ ਧਰਮ ਅਤੇ ਇਤਿਹਾਸ ਦੀਆਂ ਬਹੁਤ ਸਾਰੀਆਂ ਘਟਨਾਵਾਂ ਇਨ੍ਹਾਂ ਦੇ ਚੇਤਿਆਂ ਦਾ ਹਿੱਸਾ ਸਨ। ਇਸ ਕਰਕੇ ੨ ਅਕਤੂਬਰ, ੨੦੨੪ ਈ. ਨੂੰ ਭਾਈ ਵੀਰ ਸਿੰਘ ਜੀ ਦੇ ਛੋਟੇ ਭਰਾ ਡਾ. ਬਲਬੀਰ ਸਿੰਘ ਜੀ ਦਾ ੫੦ ਸਾਲਾ ਬਰਸੀ ਸਮਾਗਮ ਆਇਆ ਜਿਹੜਾ ਕਿ ਡਾ. ਬਲਬੀਰ ਸਿੰਘ ਸਾਹਿਤ ਕੇਂਦਰ, ਦੇਹਰਾਦੂਨ ਵਿਖੇ ਆਯੋਜਿਤ ਕੀਤਾ ਗਿਆ ਸੀ। ਸਮਾਗਮ ਆਯੋਜਿਤ ਕਰਨ ਤੋਂ ਪਹਿਲਾਂ ਮੇਰਾ ਸਹਿਯੋਗੀ ਡਾ. ਕੁਲਵਿੰਦਰ ਸਿੰਘ ਕਹਿਣ ਲੱਗਾ ਕਿ ਇਸ ਵਾਰੀ ਉਨ੍ਹਾਂ ਸ਼ਖ਼ਸੀਅਤਾਂ ਨੂੰ ਬੁਲਾਉਣਾ ਚਾਹੀਦਾ ਹੈ ਜਿਨ੍ਹਾਂ ਨੇ ਡਾ. ਬਲਬੀਰ ਸਿੰਘ ਜੀ ਦੀ ਸੰਗਤ ਦਾ ਅਨੰਦ ਮਾਣਿਆ ਹੋਵੇ। ਪਹਿਲੀ ਨਜ਼ਰੇ ਦੋ ਵਿਦਵਾਨਾਂ ਦਾ ਚੇਤਾ ਆਇਆ। ਇਨ੍ਹਾਂ ਵਿੱਚੋਂ ਇਕ ਡਾ. ਬਲਕਾਰ ਸਿੰਘ ਅਤੇ ਦੂਜੇ ਡਾ. ਜਸਬੀਰ ਸਿੰਘ ਸਾਬਰ ਸਨ। ਦੋਵੇਂ ਵਿਦਵਾਨਾਂ ਨੂੰ ਜਦੋਂ ਸਮਾਗਮ ਵਿਚ ਸ਼ਾਮਲ ਹੋਣ ਦੀ ਬੇਨਤੀ ਕੀਤੀ ਤਾਂ ਇਨ੍ਹਾਂ ਨੇ ਹਾਂ-ਪੱਖੀ ਹੁੰਗਾਰਾ ਹੀ ਨਹੀਂ ਭਰਿਆ ਬਲਕਿ ਇਸ ਗੱਲ 'ਤੇ

** ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨; ਮੋ. ੯੮੭੨੦-੭੪੩੨੨*

ਖ਼ੁਸ਼ੀ ਜ਼ਾਹਰ ਕੀਤੀ ਕਿ ਡਾ. ਬਲਬੀਰ ਸਿੰਘ ਨੂੰ ਉਨ੍ਹਾਂ ਦੀ ੫੦ ਸਾਲਾ ਬਰਸੀ ਮੌਕੇ ਯਾਦ ਕਰਨਾ ਮਾਣ ਵਾਲੀ ਗੱਲ ਹੈ। ਇਨ੍ਹਾਂ ਤੋਂ ਇਲਾਵਾ ਸ੍ਰੀ ਅੰਮ੍ਰਿਤਸਰ ਤੋਂ ਡਾ. ਧਰਮ ਸਿੰਘ ਵੀ ਇਸ ਸਮਾਗਮ ਵਿਚ ਸ਼ਾਮਲ ਹੋਏ ਸਨ।

ਸਮਾਗਮ ਤੋਂ ਇੱਕ ਦਿਨ ਪਹਿਲਾਂ ਡਾ. ਬਲਕਾਰ ਸਿੰਘ ਦਾ ਫ਼ੋਨ ਆਇਆ ਅਤੇ ਕਹਿਣ ਲੱਗੇ ਕਿ ਜਿਹੜੇ ਵਿਦਵਾਨਾਂ ਨੂੰ ਤੁਸੀਂ ਬੁਲਾਇਆ ਹੈ ਉਨ੍ਹਾਂ ਵਿੱਚੋਂ ਮੈਂ ਅਤੇ ਸਾਬਰ ਸਾਹਿਬ ਦੋਵੇਂ ਉਮਰ ਦੇ ਇਸ ਪੜਾਅ 'ਤੇ ਪਹੁੰਚ ਚੁੱਕੇ ਹਾਂ ਕਿ ਸ਼ਾਇਦ ਦੁਬਾਰਾ ਮੁਲਾਕਾਤ ਨਾ ਹੋ ਸਕੇ। ਯੋਗ ਹੋਵੇਗਾ ਕਿ ਇਸ ਸਮਾਗਮ ਵਿਚ ਸ਼ਾਮਲ ਵਿਦਵਾਨਾਂ ਦੇ ਭਾਸ਼ਣ ਰਿਕਾਰਡ ਕਰ ਲਏ ਜਾਣ ਤਾਂ ਕਿ ਇਕ ਯਾਦਗਾਰ ਬਣੀ ਰਹੇ। ਇਸ ਸਮਾਗਮ ਵਿਚ ਸ਼ਾਮਲ ਹੋਣ ਲਈ ਡਾ. ਜਸਬੀਰ ਸਿੰਘ ਸਾਬਰ, ਡਾ. ਧਰਮ ਸਿੰਘ ਅਤੇ ਕੁਝ ਹੋਰ ਵਿਦਵਾਨ ਰੇਲ ਦਾ ਸਫ਼ਰ ਕਰ ਕੇ ਸ੍ਰੀ ਅੰਮ੍ਰਿਤਸਰ ਤੋਂ ਦੇਹਰਾਦੂਨ ਪੁੱਜੇ ਸਨ। ਸਮਾਗਮ ਵਿਚ ਕੁੰਜੀਵਤ ਭਾਸ਼ਣ ਦੌਰਾਨ ਇਨ੍ਹਾਂ ਕਿਹਾ ਕਿ ਡਾ. ਬਲਬੀਰ ਸਿੰਘ ਜੀ ਤੋਂ ਇਹ ਸਿੱਖਿਆ ਗ੍ਰਹਿਣ ਕਰਨ ਦੀ ਲੋੜ ਹੈ ਕਿ, "ਖੋਜ ਭਾਵੇਂ ਕਿਸੇ ਵੀ ਖੇਤਰ ਵਿਚ ਹੋਵੇ ਉਸ ਦਾ ਟੀਚਾ ਕੇਵਲ ਡਿਗਰੀ ਪ੍ਰਾਪਤ ਕਰਨਾ ਨਹੀਂ ਬਲਕਿ ਗਿਆਨ ਪ੍ਰਾਪਤ ਕਰਨਾ ਹੋਣਾ ਚਾਹੀਦਾ ਹੈ।" ਇਨ੍ਹਾਂ ਦੇ ਆਪਣੇ ਜੀਵਨ ਵਿਚ ਇਹ ਵਿਚਾਰ ਆਖਰੀ ਸਮੇਂ ਤਕ ਕਾਇਮ ਰਿਹਾ। ਅਕਾਲ ਚਾਲਣੇ ਤੋਂ ਇੱਕ ਦਿਨ ਪਹਿਲਾਂ ਇਹ ਆਪਣੇ ਦਫ਼ਤਰ ਵਿਚ ਕਾਰਜਸ਼ੀਲ ਸਨ ਅਤੇ ਟੈਲੀਫੋਨ 'ਤੇ ਗੱਲ ਕਰਦੇ ਹੋਏ ਇਨ੍ਹਾਂ ਕਿਹਾ ਕਿ ਸਮਾਗਮ ਦੌਰਾਨ ਜਿਹੜੀਆਂ ਤੁਹਾਡੀਆਂ ਕਿਤਾਬਾਂ ਸਨਮਾਨ ਰੂਪ ਵਿਚ ਪ੍ਰਾਪਤ ਹੋਈਆਂ ਹਨ ਇਨ੍ਹਾਂ ਦੇ ਰਿਵੀਊ ਕਰ ਕੇ ਆਪਣੇ ਮੈਗ਼ਜ਼ੀਨ ਵਿਚ ਛਾਪਾਂਗਾ।

ਡਾ. ਜਸਬੀਰ ਸਿੰਘ ਸਾਬਰ ਦਾ ਜਨਮ ੧੯ ਨਵੰਬਰ, ੧੯੪੨ ਈ. ਨੂੰ ਮੌਜੂਦਾ ਪਾਕਿਸਤਾਨ ਵਿਚ ਪੈਂਦੇ ਕੈਂਬਲਪੁਰ ਦੇ ਇਲਾਕੇ ਵਿਚ ਬੀਬੀ ਮਹਿੰਦਰ ਕੌਰ ਅਤੇ ਸ. ਸ਼ੇਰ ਸਿੰਘ ਦੇ ਘਰ ਹੋਇਆ ਸੀ। ਐਮ.ਏ. ਕਰਨ ਉਪਰੰਤ ਪੰਥ ਦੀਆਂ ਪ੍ਰਮੁੱਖ ਸਿੱਖ ਸ਼ਖ਼ਸ਼ੀਅਤਾਂ ਸੰਤ ਚੰਨਣ ਸਿੰਘ ਅਤੇ ਸੰਤ ਬਾਬਾ ਫਤਹ ਸਿੰਘ ਦੀ ਸੰਗਤ ਵਿਚ ਇਨ੍ਹਾਂ ਨੂੰ ਸਿੱਖ ਧਰਮ, ਪਰੰਪਰਾ ਅਤੇ ਰਾਜਨੀਤਿਕ ਪਹਿਲੂਆਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਸੰਤ ਫਤਹ ਸਿੰਘ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਬਣੇ ਤਾਂ ਉਨ੍ਹਾਂ ਨੇ ਇਨ੍ਹਾਂ ਨੂੰ ਆਪਣਾ ਪੀ.ਏ. ਨਿਯੁਕਤ ਕਰ ਲਿਆ ਜਿਸ ਤੋਂ ਇਨ੍ਹਾਂ ਨੂੰ ਸਿੱਖ ਧਰਮ ਅਤੇ ਰਾਜਨੀਤੀ ਨੂੰ ਸਮਝਣ ਦਾ ਯੋਗ ਮੌਕਾ ਪ੍ਰਾਪਤ ਹੋਇਆ। ਇਨ੍ਹਾਂ ਅਕਾਲੀ ਆਗੂਆਂ ਦੇ ਸਮੇਂ ਇਹ 'ਰੋਜ਼ਾਨਾ ਕੌਮੀ ਦਰਦ' ਅਖ਼ਬਾਰ ਵਿਖੇ ਵੀ ਕਾਰਜ ਕਰਦੇ ਰਹੇ ਸਨ।

ਸਾਬਰ ਸਾਹਿਬ ਨੇ ੧੯੭੩ ਈ. ਵਿਚ ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਦੇ ਪਬਲੀਕੇਸ਼ਨ ਵਿਭਾਗ ਵਿਖੇ ਸੇਵਾ ਅਰੰਭ ਕੀਤੀ ਅਤੇ ਫਿਰ ਗੁਰੂ ਨਾਨਕ

ਅਧਿਐਨ ਵਿਭਾਗ ਵਿਖੇ ਰੀਸਰਚ ਅਸਿਸਟੈਂਟ ਵਜੋਂ ਨਿਯੁਕਤ ਕਰ ਦਿੱਤੇ ਗਏ। ਇਸ ਵਿਭਾਗ ਵਿਖੇ ਹੀ ਇਹ ਮੁਖੀ ਅਤੇ ਸੀਨੀਅਰ ਪ੍ਰੋਫ਼ੈਸਰ ਵਜੋਂ ਕਾਰਜਸ਼ੀਲ ਰਹੇ। ਇਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਸਿੱਖ ਧਰਮ ਅਧਿਐਨ ਅਤੇ ਖੋਜ ਨੂੰ ਸਮਰਪਿਤ ਕਰ ਦਿੱਤਾ ਸੀ। ਗੁਰਮੁਖੀ, ਬ੍ਰਜ, ਸੰਸਕ੍ਰਿਤ, ਫ਼ਾਰਸੀ, ਅੰਗਰੇਜ਼ੀ ਆਦਿ ਭਾਸ਼ਾਵਾਂ ਦੇ ਗਿਆਨ ਨੇ ਇਨ੍ਹਾਂ ਨੂੰ ਖੋਜ ਦੇ ਪ੍ਰਮਾਣਿਕ ਕਾਰਜ ਕਰਨ ਲਈ ਬਲ ਪ੍ਰਦਾਨ ਕੀਤਾ ਸੀ। ਆਪਣੇ ਅਕਾਦਮਿਕ ਸਫ਼ਰ ਦੌਰਾਨ ਇਨ੍ਹਾਂ ਨੇ ਤਿੰਨ ਦਰਜਨ ਤੋਂ ਵਧੇਰੇ ਪੁਸਤਕਾਂ ਦੀ ਰਚਨਾ ਅਤੇ ਸੰਪਾਦਨਾ ਕੀਤੀ ਹੈ ਜਿਨ੍ਹਾਂ ਵਿਚ 'ਗਿਆਨ ਰਤਨਾਵਲੀ', 'ਰਵਿਦਾਸ-ਬਾਣੀ : ਬਹੁਪੱਖੀ ਅਧਿਐਨ', 'ਬਾਣੀ ਬਾਬਾ ਰਾਮਦਾਸ', 'ਪਾਵਨ ਗਾਥਾ ਭਗਤ ਰਵਿਦਾਸ', 'ਭਗਤ ਰਵਿਦਾਸ : ਸ੍ਰੋਤ ਪੁਸਤਕ', 'ਗੁਰਮਤਿ ਵਿਚ ਬਹੁਪੱਖੀ ਸੇਵਾ ਦਾ ਸੰਕਲਪ', 'ਵਾਰ ਮਾਝ : ਬਹੁਪੱਖੀ ਅਧਿਐਨ', 'ਭਾਈ ਵੀਰ ਸਿੰਘ - ਸਾਹਿਤ ਦਰਸ਼ਨ', 'ਅਕਾਲ ਤੋਂ ਖ਼ਾਲਸਾ ਤਕ', 'ਸਿਧ ਗੋਸਟਿ - ਸਰੂਪ ਤੇ ਸੰਦਰਭ', 'ਰੂਹਾਨੀ ਰਹਿਤ - ਗੁਰਮਤਿ ਪਰਿਪੇਖ', 'ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਭਗਤ ਕਬੀਰ ਜੀ', 'ਦੋ ਮਹਾਂਪੁਰਖ' (ਸੰਤ ਬਾਬਾ ਫਤਹ ਸਿੰਘ ਤੇ ਸੰਤ ਚੰਨਣ ਸਿੰਘ ਜੀ), 'Rule of Maharaja Ranjit Singh–Nature and Relevance' ਆਦਿ ਪੁਸਤਕਾਂ ਸ਼ਾਮਲ ਹਨ।

੧੯੯੫ ਈ. ਵਿਚ ਭਾਰਤੀ ਸਾਹਿਤ ਅਕਾਦਮੀ, ਦਿੱਲੀ ਨੇ ਅੰਤਰ-ਰਾਸ਼ਟਰੀ ਭਗਤ ਰਵਿਦਾਸ ਅਵਾਰਡ ਨਾਲ ਇਨ੍ਹਾਂ ਨੂੰ ਸਨਮਾਨਿਤ ਕੀਤਾ ਸੀ ਅਤੇ ੨੦੦੩ ਈ. ਵਿਚ ਇਨ੍ਹਾਂ ਦੀ ਭਗਤ ਰਵਿਦਾਸ ਚੇਅਰ ਦੇ ਮੁਖੀ ਵਜੋਂ ਨਿਯੁਕਤੀ ਪ੍ਰਾਪਤ ਹੋਈ। ਇਸ ਸੇਵਾ ਤੋਂ ਮੁਕਤ ਹੋਣ ਉਪਰੰਤ ਇਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਖੇ 'ਦੋ ਸਾਲਾ ਸਿੱਖ ਧਰਮ ਅਧਿਐਨ ਕੋਰਸ' ਵਿਖੇ ਡਾਇਰੈਕਟਰ ਵਜੋਂ ਸੇਵਾ ਕਰਨ ਦਾ ਮੌਕਾ ਮਿਲਿਆ। ੨੦੦੭ ਈ. ਵਿਚ ਅਰੰਭ ਹੋਏ ਇਸ ਕੋਰਸ ਦਾ ਉਦੇਸ਼ ਦੇਸ਼ ਦੇ ਕਿਸੇ ਵੀ ਕੋਨੇ ਵਿਚ ਬੈਠੇ ਹੋਏ ਕਿਸੇ ਵੀ ਉਮਰ ਦੇ ਵਿਅਕਤੀ ਨੂੰ ਅਕਾਦਮਿਕ ਢੰਗ ਨਾਲ ਗੁਰਬਾਣੀ, ਗੁਰ ਇਤਿਹਾਸ, ਭਗਤ ਸਾਹਿਬਾਨ, ਸਿੱਖ ਰਹਿਤ ਮਰਯਾਦਾ, ਸਿੱਖ ਸੰਸਥਾਵਾਂ, ਸਿੱਖ ਪਰੰਪਰਾਵਾਂ, ਸਿੱਖ ਸਰੋਤਾਂ, ਸਿੱਖ ਤਿਉਹਾਰਾਂ, ਸਿੱਖ ਸੰਪ੍ਰਦਾਵਾਂ, ਪੰਜਾਬ ਦੀਆਂ ਲਹਿਰਾਂ ਅਤੇ ਵਿਭਿੰਨ ਧਰਮਾਂ ਬਾਰੇ ਜਾਣਕਾਰੀ ਪ੍ਰਦਾਨ ਕਰਨਾ ਸੀ। ਇਸ ਕੋਰਸ ਵਿਚ ਦਾਖ਼ਲਾ ਲੈਣ ਵਾਲੇ ਹਰ ਇਕ ਵਿਦਿਆਰਥੀ ਦੀਆਂ ਕਲਾਸਾਂ ਲਗਾਈਆਂ ਜਾਂਦੀਆਂ ਸਨ। ਸਾਬਰ ਸਾਹਿਬ ਨੇ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਪੰਜਾਬ ਅਤੇ ਪੰਜਾਬ ਤੋਂ ਬਾਹਰ ਗੁਰਧਾਮਾਂ ਵਿਖੇ ਨਿੱਜੀ ਸੰਪਰਕ ਪ੍ਰੋਗਰਾਮ ਲਾਉਣੇ ਸ਼ੁਰੂ ਕਰ ਦਿੱਤੇ ਸਨ। ਜਿਸ ਵੀ ਸ਼ਹਿਰ ਵਿਚ ਜਾਂਦੇ, ਉਸ ਦੇ ਨੇੜ੍ਹੇ ਰਹਿਣ ਵਾਲੇ ਵਿਦਵਾਨਾਂ ਨੂੰ ਵਿਦਿਆਰਥੀਆਂ ਦੇ ਸਨਮੁਖ ਪੇਸ਼ ਕੀਤਾ ਜਾਂਦਾ ਸੀ। ਸਾਬਰ ਸਾਹਿਬ ਦੇ ਇਸ ਯਤਨ ਨਾਲ ਵਿਭਿੰਨ ਨਗਰਾਂ ਵਿਖੇ ਰਹਿਣ ਵਾਲੇ ਵਿਦਵਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਲ ਜੁੜਨ ਲੱਗੇ ਸਨ।

ਕੋਰਸ ਵਿਚ ਦਾਖ਼ਲ ਹੋਣ ਵਾਲੇ ਵਿਭਿੰਨ ਉਮਰ ਦੇ ਵਿਦਿਆਰਥੀਆਂ ਵਿਚ ਅਜਿਹੇ

ਸ਼ਖ਼ਸ ਵੀ ਸ਼ਾਮਲ ਹੁੰਦੇ ਸਨ ਜਿਹੜੇ ਪਹਿਲਾਂ ਵਿਭਿੰਨ ਵਿਦਿਆਲਿਆਂ, ਟਕਸਾਲਾਂ, ਮਿਸ਼ਨਰੀ ਕਾਲਜਾਂ ਤੋਂ ਸਿੱਖਿਆ ਪ੍ਰਾਪਤ ਕਰ ਚੁੱਕੇ ਹੁੰਦੇ ਸਨ। ਅਜਿਹੇ ਵਿਦਿਆਰਥੀਆਂ ਨੂੰ ਸੰਤੁਸ਼ਟ ਕਰਨਾ ਕੋਈ ਸੌਖੀ ਗੱਲ ਨਹੀਂ ਸੀ। ਸਹਿਜ ਢੰਗ ਨਾਲ ਵਿਦਿਆਰਥੀਆਂ ਨੂੰ ਸਮਝਾਉਣਾ ਅਤੇ ਉਨ੍ਹਾਂ ਦੇ ਮਨ ਵਿਚ ਪੜ੍ਹਨ ਦੀ ਰੁਚੀ ਪੈਦਾ ਕਰਨ ਦੀ ਵਿਧੀ ਸਾਬਰ ਸਾਹਿਬ ਦੀ ਸੂਝ ਦਾ ਪ੍ਰਗਟਾਵਾ ਕਰਦੀ ਹੈ। ਪੱਤਰ-ਵਿਹਾਰ ਰਾਹੀਂ ਵਿਦਿਆਰਥੀਆਂ ਨੂੰ ਸਹੀ ਜਾਣਕਾਰੀ ਪ੍ਰਦਾਨ ਕਰਨ ਲਈ ਇਨ੍ਹਾਂ ਨੇ ਦੋ ਪੁਸਤਕਾਂ ਦੀ ਸੰਪਾਦਨਾ ਵੀ ਕਰ ਦਿੱਤੀ ਸੀ ਜਿਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪ੍ਰਕਾਸ਼ਿਤ ਕੀਤਾ ਹੈ।

ਡਾ. ਜਸਬੀਰ ਸਿੰਘ ਸਾਬਰ ਨੇ ਯੂਨੀਵਰਸਿਟੀ ਤੋਂ ਸੇਵਾ-ਮੁਕਤ ਹੋਣ ਉਪਰੰਤ ਆਪਣਾ ਸਮੁੱਚਾ ਜੀਵਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਚੀਫ਼ ਖ਼ਾਲਸਾ ਦੀਵਾਨ ਨੂੰ ਸਮਰਪਿਤ ਕਰ ਦਿੱਤਾ ਸੀ। ਇਸ ਦੇ ਨਾਲ ਉਹ ਟੀ.ਵੀ., ਰੇਡੀਓ ਆਦਿ ਮਾਧਿਅਮਾਂ ਰਾਹੀਂ ਗੁਰਬਾਣੀ, ਗੁਰਮਤਿ ਸੱਭਿਆਚਾਰ, ਪੰਜਾਬੀ ਸੱਭਿਆਚਾਰ ਆਦਿ ਬਾਰੇ ਆਮ ਲੋਕਾਂ ਨੂੰ ਜਾਣਕਾਰੀ ਪ੍ਰਦਾਨ ਕਰਦੇ ਅਤੇ ਸਿੱਖ ਮਸਲਿਆਂ ਸੰਬੰਧੀ ਆਪਣੀ ਰਾਇ ਦੇਣ ਲਈ ਨਿਰੰਤਰ ਮੀਟਿੰਗਾਂ ਵਿਚ ਹਿੱਸਾ ਲੈਂਦੇ ਰਹੇ। ਜਦੋਂ ਇਨ੍ਹਾਂ ਨੂੰ ਸਿੱਖ ਪੰਥ ਦੀ ਵਿਲੱਖਣਤਾ ਬਾਰੇ ਕੋਈ ਸਵਾਲ ਕਰਦਾ ਤਾਂ ਅਕਸਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖ਼ਾਲਸਾ ਪੰਥ ਦੀ ਸਿਰਜਣਾ ਦਾ ਹਵਾਲਾ ਦਿੰਦੇ ਹੋਏ ਕਹਿੰਦੇ ਕਿ ਗੁਰੂ ਜੀ ਨੇ ਅੰਮ੍ਰਿਤ ਦੀ ਦਾਤ ਪ੍ਰਦਾਨ ਕਰ ਕੇ ਸਿੱਖਾਂ ਵਿੱਚੋਂ ਕੁਲ ਨਾਸ਼, ਕਰਮ ਨਾਸ਼, ਧਰਮ ਨਾਸ਼ ਆਦਿ ਦਾ ਸਿਧਾਂਤ ਸਾਹਮਣੇ ਲਿਆਂਦਾ ਹੈ। ਖ਼ਾਲਸਾ ਪੰਥ ਦੀ ਸਿਰਜਣਾ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਗਟ ਕੀਤੇ ਗਏ ਵਿਲੱਖਣ ਅਤੇ ਨਿਆਰੇ ਸਿਧਾਂਤਾਂ ਦਾ ਬਾਹਰੀ ਪ੍ਰਗਟਾਵਾ ਹੈ।

ਗੁਰਬਾਣੀ ਅਧਿਐਨ, ਗੁਰਮਤਿ ਸੰਗੀਤ, ਪੰਜਾਬੀ ਭਾਸ਼ਾ ਅਤੇ ਪੰਜਾਬੀ ਬੋਲੀ ਦੀ ਸੇਵਾ ਕਰਨ ਵਾਲੀ ਇਹ ਸ਼ਖ਼ਸੀਅਤ ੧੭ ਅਕਤੂਬਰ, ੨੦੨੪ ਈ. ਦੀ ਰਾਤ ਨੂੰ ਸਾਥੋਂ ਹਮੇਸ਼ਾਂ ਲਈ ਵਿਛੜ ਗਈ ਹੈ ਪਰ ਇਨ੍ਹਾਂ ਦੁਆਰਾ ਕੀਤੇ ਗਏ ਕਾਰਜ ਵਿਦਿਆਰਥੀਆਂ ਅਤੇ ਖੋਜਾਰਥੀਆਂ ਲਈ ਹਮੇਸ਼ਾਂ ਪ੍ਰੇਰਨਾ-ਸ੍ਰੋਤ ਬਣੇ ਰਹਿਣਗੇ। ■

# ਭਾਈ ਵੀਰ ਸਿੰਘ ਜੀ ਵੱਲੋਂ ਸੰਪਾਦਿਤ ਇਤਿਹਾਸਿਕ ਗੁਰਮੁਖੀ ਸ੍ਰੋਤ: ਇਕ ਸਰਵੇਖਣ

*-ਡਾ. ਅਜੈ ਪਾਲ ਸਿੰਘ**

ਭਾਈ ਵੀਰ ਸਿੰਘ ਜੀ ਇਕ ਮਹਾਨ ਸ਼ਖ਼ਸੀਅਤ ਅਤੇ ਵਿਲੱਖਣ ਪ੍ਰਤਿਭਾ ਦੇ ਮਾਲਕ ਸਨ। ਉਹ ਉੱਚ ਦਰਜੇ ਦੇ ਜੀਵਨਕਾਰ, ਇਤਿਹਾਸਕਾਰ, ਵਿਆਖਿਆਕਾਰ, ਸਾਹਿਤਕਾਰ, ਨਾਟਕਕਾਰ, ਨਾਵਲਕਾਰ, ਕਵੀ, ਕੋਸ਼ਕਾਰ, ਖੋਜਕਾਰ, ਅਨੁਵਾਦਕ, ਧਾਰਮਿਕ ਆਗੂ, ਪ੍ਰਚਾਰਕ ਅਤੇ ਸੰਪਾਦਕ ਸਨ। ਭਾਈ ਸਾਹਿਬ ਦੀ ਸੰਪਾਦਨਾ ਦਾ ਘੇਰਾ ਬਹੁਤ ਵਿਸ਼ਾਲ ਹੈ, ਜਿਨ੍ਹਾਂ ਵਿਚ ਹੱਥ ਲਿਖਤਾਂ, ਕੋਸ਼, ਪੁਸਤਕਾਂ ਆਦਿ ਸ਼ਾਮਲ ਹਨ। ਇਸ ਲੇਖ ਵਿਚ ਭਾਈ ਵੀਰ ਸਿੰਘ ਦੁਆਰਾ ਹੱਥ-ਲਿਖਤ ਖਰੜਿਆਂ ਦੇ ਸੰਪਾਦਨ ਕਾਰਜ ਦਾ ਸਰਵੇਖਣ ਅਤੇ ਪੜਚੋਲ ਕੀਤੀ ਗਈ ਹੈ।

'ਸੰਪਾਦਨ' ਸ਼ਬਦ ਤੋਂ ਭਾਵ ਛਪਣਯੋਗ ਕੱਚੇ ਖਰੜਿਆਂ ਦੀ ਸੁਧਾਈ ਦਾ ਕਾਰਜ ਤੇ ਤਰਤੀਬਵਾਰ ਬਣਾ ਕੇ ਉਸ ਨੂੰ ਛਪਣਯੋਗ ਬਣਾਉਣਾ। ਇਸ ਤਰ੍ਹਾਂ ਦੇ ਕਾਰਜ ਕਰਨ ਵਾਲੇ ਨੂੰ, ਜੋ ਕੱਚੇ ਖਰੜਿਆਂ ਦੀ ਸੁਧਾਈ ਕਰਨ ਉਪਰੰਤ ਤਰਤੀਬ ਦੇ ਕੇ ਛਾਪਦਾ ਹੈ, 'ਸੰਪਾਦਕ' ਕਹਿੰਦੇ ਹਨ।[੧] ਕਿਸੇ ਅਖ਼ਬਾਰ ਜਾਂ ਰਸਾਲੇ ਦੇ ਲੇਖਾਂ, ਕਵਿਤਾਵਾਂ ਆਦਿ ਦੀ ਕਾਂਟ-ਛਾਂਟ ਕਰ ਕੇ ਅਤੇ ਤਰਤੀਬ ਦੇ ਕੇ ਛਾਪਣ ਲਈ ਤਿਆਰ ਕਰਨ ਦਾ ਕੰਮ ਹੀ ਸੰਪਾਦਨ ਹੈ।[੨] ਇਸ ਤਰ੍ਹਾਂ ਹੱਥ-ਲਿਖਤ ਖਰੜਿਆਂ ਦੇ ਸੰਪਾਦਨ ਵਿਚ ਨਾ ਛਪੇ ਹੋਏ ਸਾਹਿਤ ਦੇ ਮੂਲ ਨੂੰ ਛੇੜੇ ਬਿਨਾਂ ਇਕ ਖਾਸ ਤਰਤੀਬ ਅਨੁਸਾਰ ਤੁਲਨਾਤਮਕ ਅਧਿਐਨ ਅਨੁਸਾਰ ਸੋਧ ਕਰ ਕੇ ਪ੍ਰਕਾਸ਼ਿਤ ਕਰਨ ਲਈ ਯਤਨ ਕੀਤਾ ਜਾਂਦਾ ਹੈ।

ਆਧੁਨਿਕ ਸਮੇਂ ਵਿੱਚੋਂ ਆਲੋਚਨਾਤਮਕ/ਵਿਗਿਆਨਕ ਸੰਪਾਦਨਾ ਦੇ ਕਾਰਜਾਂ ਵਿਚ ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਵੀਰ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ ਹੈ। ਪ੍ਰੋ. ਗੁਰਮੁਖ ਸਿੰਘ ਨੂੰ ਜਿੱਥੇ ਇਸ ਕਾਰਜ ਦੇ ਅਰੰਭ ਨਾਲ ਜੋੜ ਕੇ ਦੇਖਿਆ ਜਾਂਦਾ ਹੈ ਉਥੇ ਹੀ ਭਾਈ ਵੀਰ ਸਿੰਘ ਜੀ ਨੂੰ ਇਸ ਦੇ ਵਿਕਾਸ ਜਾਂ ਵਿਗਿਆਨਕ ਪੱਖ ਨਾਲ ਜੋੜ ਕੇ ਦੇਖਿਆ ਜਾਂਦਾ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਗੁਰਮੁਖੀ ਸ੍ਰੋਤਾਂ ਦੇ ਸੰਪਾਦਨ ਦਾ ਪ੍ਰਮੁੱਖ ਰੂਪ, ਅਰੰਭ ਜਾਂ ਵਿਕਾਸ ਭਾਈ ਵੀਰ ਸਿੰਘ ਤੋਂ ਹੁੰਦਾ ਹੈ। ਭਾਈ ਸਾਹਿਬ ਜੀ ਦੀ ਸੰਪਾਦਨ ਪ੍ਰਕਿਰਿਆ ਉੱਚ ਪਾਏ ਦੀ ਹੈ ਤੇ ਉਨ੍ਹਾਂ ਦੀ ਇਸ

**ਸਹਾਇਕ ਪ੍ਰੋਫੈਸਰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ-੧੪੦੪੦੭; ਮੋ. ੯੪੧੭੧-੬੪੦੦੫*

ਪ੍ਰਕਿਰਿਆ ਦੀ ਸ਼ੁਰੂਆਤ ੧੮੯੧ ਈ. ਵਿਚ ਵਜ਼ੀਰ ਹਿੰਦ ਪ੍ਰੈਸ ਤੋਂ ਹੁੰਦੀ ਹੈ ਅਤੇ ਇਸ ਦੇ ਵਿਕਾਸ ਵਜੋਂ ਥੋੜ੍ਹੇ ਸਮੇਂ ਬਾਅਦ ਖਾਲਸਾ ਟ੍ਰੈਕਟ ਸੁਸਾਇਟੀ ਹੋਂਦ ਵਿਚ ਆਈ। ੧੮੯੯ ਈ. ਵਿਚ 'ਖਾਲਸਾ ਸਮਾਚਾਰ' ਪ੍ਰਕਾਸ਼ਿਤ ਹੋਣਾ ਅਰੰਭ ਹੋਇਆ। ਭਾਈ ਸਾਹਿਬ ਨਾ ਕੇਵਲ ਕਵੀ ਜਾਂ ਵਾਰਤਕ ਸਨ ਬਲਕਿ ਉਨ੍ਹਾਂ ਨੇ ਉੱਚ ਦਰਜੇ ਦੀਆਂ ਕਿਤਾਬਾਂ ਦੀ ਸੰਪਾਦਨਾ ਵੀ ਕੀਤੀ।[੩] ਭਾਈ ਵੀਰ ਸਿੰਘ ਬਹੁਤ ਹੀ ਨੀਝ ਲਾ ਕੇ ਕਿਸੇ ਦੁਰਲਭ ਸੋਮੇ ਨੂੰ ਲੱਭਦੇ ਸਨ ਤੇ ਵਿਗਿਆਨਕ ਵਿਧੀ ਦੁਆਰਾ ਕਿਸੇ ਇਤਿਹਾਸਿਕ ਤੱਤ ਦੀ ਭਾਲ ਕਰਦੇ। ਉਦਾਹਰਨ ਦੇ ਤੌਰ 'ਤੇ ਭਾਈ ਗੁਰਦਾਸ ਜੀ ਦੇ ਜੀਵਨ, ਬਾਣੀ ਤੇ ਖੋਜ ਸੰਬੰਧੀ ਉਨ੍ਹਾਂ ਨੇ ਬੜੇ ਅਹਿਮ ਤੱਥਾਂ ਨੂੰ ਪੇਸ਼ ਕੀਤਾ। ਭਾਈ ਸਾਹਿਬ ਹਮੇਸ਼ਾ ਹੀ ਇਕ ਪ੍ਰਬੁੱਧ ਵਿਗਿਆਨਕ ਇਤਿਹਾਸਕਾਰ ਵਾਂਗ ਹੱਥ-ਲਿਖਤ ਖਰੜਿਆਂ ਦੀ ਭਾਲ ਵਿਚ ਰਹਿੰਦੇ। ਇਨ੍ਹਾਂ ਗ੍ਰੰਥਾਂ ਦੀ ਸੰਪਾਦਨਾ ਵਿਚ ਆਪ ਜੀ ਨੇ ਮੁੱਖ ਰੂਪ ਵਿਚ ਧਾਰਮਿਕ ਸੇਧ ਨੂੰ ਮੁੱਖ ਰੱਖਿਆ। ਇੱਥੇ ਅਸੀਂ ਭਾਈ ਸਾਹਿਬ ਜੀ ਦੀਆਂ ਗੁਰਮੁਖੀ ਵਿਚ ਸੰਪਾਦਿਤ ਪ੍ਰਮੁੱਖ ਇਤਿਹਾਸਿਕ ਰਚਨਾਵਾਂ ਦੇ ਸਰਵੇਖਣ ਨੂੰ ਕਾਲਕ੍ਰਮ ਅਨੁਸਾਰ ਵੰਡ ਕੇ ਪੇਸ਼ ਕਰਨ ਦੀ ਕੋਸ਼ਿਸ਼ ਕਰਾਂਗੇ:-

**੧. ਭਾਈ ਗੁਰਦਾਸ ਜੀ ਦੀਆਂ ਵਾਰਾਂ (੧੯੧੧ ਈ.):** ਸੰਪਾਦਨ ਦੇ ਕਾਰਜ ਖੇਤਰ ਅਨੁਸਾਰ ਇਹ ਭਾਈ ਸਾਹਿਬ ਦਾ ਪ੍ਰਮੁੱਖ ਕਾਰਜ ਹੈ। ਜਿੱਥੇ ਭਾਈ ਸਾਹਿਬ ਦੇ ਨਾਨਾ ਪੰਡਿਤ ਹਜ਼ਾਰਾ ਸਿੰਘ ਵੱਲੋਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਦਾ ਟੀਕਾ ਕੀਤਾ ਗਿਆ, ਉੱਥੇ ਹੀ ਭਾਈ ਸਾਹਿਬ ਵੱਲੋਂ ਇਸ ਦਾ ਸੰਪਾਦਨ ਜਾਂ ਪ੍ਰਕਾਸ਼ਨ ਕੀਤਾ ਗਿਆ। ਭਾਈ ਸਾਹਿਬ ਵੱਲੋਂ ਕੀਤੇ ਸੰਪਾਦਨ ਕਾਰਜ ਦੀ ਛੇਵੀਂ ਐਡੀਸ਼ਨ ੧੯੫੧ ਈ. ਅਤੇ ੨੨ਵੀ. ਐਡੀਸ਼ਨ ੨੦੧੨ ਈ. ਵਿਚ ਸਾਹਮਣੇ ਆਈ। ਸੰਪਾਦਨ ਕਾਰਜ ਦੌਰਾਨ ਭਾਈ ਸਾਹਿਬ ਵੱਲੋਂ ਭਾਈ ਗੁਰਦਾਸ ਜੀ ਦੀ ਰਚਨਾ ਬਾਰੇ ਪਾਏ ਜਾਂਦੇ ਕਈ ਮਤਭੇਦਾਂ ਜਾਂ ਦੁਬਿਧਾਵਾਂ ਨੂੰ ਖਤਮ ਕੀਤਾ ਗਿਆ ਹੈ ਜਿਵੇਂ ਵਾਰਾਂ ਦੀ ਸਹੀ ਗਿਣਤੀ ਕਿੰਨੀ ਹੈ? ਆਦਿ। ਜਿਵੇਂ, "ਕਈ ਲੋਕ ਸ਼ੱਕ ਕਰਦੇ ਹਨ ਕਿ ਚਾਲੀਵੀਂ ਵਾਰ ਭਾਈ ਗੁਰਦਾਸ ਜੀ ਦੀ ਰਚਿਤ ਨਹੀਂ, ਕਿਸੇ ਹੋਰ ਸਿੱਖ ਦੀ ਰਚੀ ਹੋਈ ਹੈ, ਪਰੰਤੂ ਗੁਰਬਿਲਾਸ ਪਾ. ਛੇਵੀਂ ਵਿਚ ੪੦ ਵਾਰਾਂ ਭਾਈ ਗੁਰਦਾਸ ਕ੍ਰਿਤ ਦਸੀਆਂ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਨੂੰ ਕਹਿੰਦੇ ਹਨ: ਵਾਰ ਚਾਲੀਸ ਰਚੋ ਤੁਮ ਪੂਰੀ॥ ਜਾਕੇ ਪੜੇ ਹੋਇ ਭ੍ਰਮ ਦੂਰੀ॥ (ਅਧਿਆਇ ੪ ਅੰਕ ੩੬੩) ਚਾਲੀਵੀਂ ਵਾਰ ਦੀ ਰਚਨਾ ਤੇ ਖਿਆਲ ਤੇ ਬੋਲੀ ਸਭ ਪਹਿਲੀਆਂ ੩੯ ਵਾਰਾਂ ਨਾਲ ਮਿਲਦੀ ਹੈ, ਇਸ ਕਰਕੇ ਵੀ ੪੦ ਵਾਰਾਂ ਹੀ ਭਾਈ ਗੁਰਦਾਸ ਭੱਲੇ ਜੀ ਦੀਆਂ ਸਮਝਣੀਆਂ ਠੀਕ ਹਨ।"[੪]

**੨. ਸਿੱਖਾਂ ਦੀ ਭਗਤਮਾਲਾ (੧੯੧੨ ਈ.):** ਇਸ ਕਾਰਜ ਨੂੰ ਭਾਈ ਸਾਹਿਬ ਵੱਲੋਂ ਆਪਣੀ ਨਿੱਜੀ ਲਾਇਬ੍ਰੇਰੀ ਵਿਚ ਪਏ ਖਰੜੇ 'ਤੇ ਆਧਾਰਿਤ ਸੰਪਾਦਿਤ ਕੀਤਾ

ਪਰੰਤੂ ਇਸ ਦੇ ਪਹਿਲੇ ਪ੍ਰਕਾਸ਼ਨ ਉਪਰੰਤ ਉਨ੍ਹਾਂ ਨੂੰ ਇਸ ਖਰੜੇ ਤੋਂ ਵੀ ਪੁਰਾਤਨ ਖਰੜਾ ਪ੍ਰਾਪਤ ਹੋਇਆ।[੫] ਇਸ ਖਰੜੇ ਵਿਚਲੀਆਂ ਸਾਖੀਆਂ ਨੂੰ ਮੂਲ ਵਿਚ ਸ਼ਾਮਲ ਕਰਨਾ ਉਨ੍ਹਾਂ ਠੀਕ ਨਾ ਸਮਝਿਆ।

**੩. ਪ੍ਰਾਚੀਨ ਪੰਥ ਪ੍ਰਕਾਸ਼ (੧੯੧੪ ਈ.):** ਇਹ ਕ੍ਰਿਤ ਪ੍ਰਸਿੱਧ ਸਿੱਖ ਸ਼ਖ਼ਸੀਅਤ ਸ. ਮਹਿਤਾਬ ਸਿੰਘ ਮੀਰਾਂਕੋਟੀਏ ਦੇ ਪੋਤਰੇ ਰਤਨ ਸਿੰਘ ਭੰਗੂ ਦੀ ਹੈ। ਪ੍ਰਾਚੀਨ ਸ਼ਬਦ ਦੀ ਵਰਤੋਂ ਇਸ ਲਈ ਕੀਤੀ ਗਈ ਤਾਂ ਜੋ ਗਿਆਨੀ ਗਿਆਨ ਸਿੰਘ ਰਚਿਤ 'ਪੰਥ ਪ੍ਰਕਾਸ਼' ਤੋਂ ਇਸ ਦੀ ਭਿੰਨਤਾ ਦਰਸਾਈ ਜਾ ਸਕੇ। ਭਾਈ ਵੀਰ ਸਿੰਘ ਦਾ ਮੰਨਣਾ ਹੈ ਕਿ ਲੁਧਿਆਣੇ ਵਿਚ ਰਹਿਣ ਵਾਲੇ 'ਮਰੇ' ਸਾਹਿਬ ਨੇ ਆਪਣੀ ਖੋਜ ਲਈ ਰਤਨ ਸਿੰਘ ਤੋਂ ਮਦਦ ਲਈ ਅਤੇ ਜੋ ਇਤਿਹਾਸ ਰਤਨ ਸਿੰਘ 'ਮਰੇ' ਸਾਹਿਬ ਨੂੰ ਸੁਣਾਉਂਦੇ ਉਹ ਆ ਕੇ ਲਿਖ ਲਿਆ ਕਰਦੇ। ਉਨ੍ਹਾਂ ਦੀ ਇਹ ਰਚਨਾ ਹੀ 'ਪੰਥ ਪ੍ਰਕਾਸ਼' ਬਣੀ।[੬] ਭਾਈ ਸਾਹਿਬ ਵੱਲੋਂ ਇਸ ਗ੍ਰੰਥ ਦੇ ਸੰਪਾਦਨ ਦੌਰਾਨ ਪੂਰਾ ਯਤਨ ਕੀਤਾ ਗਿਆ ਹੈ ਕਿ ਉਪਰੋਕਤ ਗ੍ਰੰਥ ਨੂੰ ਵੱਧ ਤੋਂ ਵੱਧ ਸੋਧ ਕੇ ਪੇਸ਼ ਕੀਤਾ ਜਾਵੇ।[੭] ਕੁਝ ਵਿਦਵਾਨਾਂ ਵੱਲੋਂ ਭਾਈ ਸਾਹਿਬ ਦੇ ਕੀਤੇ ਕਾਰਜ ਪ੍ਰਤੀ ਸ਼ੰਕੇ ਵੀ ਜਤਾਏ ਗਏ ਹਨ ਕਿ ਭਾਈ ਸਾਹਿਬ ਨੇ ਆਪਣੇ ਵੱਲੋਂ ਇਸ ਗ੍ਰੰਥ ਦੀ ਕਾਂਟ-ਛਾਂਟ ਕੀਤੀ ਹੈ ਪਰੰਤੂ ਇਹ ਖਿਆਲ ਵੀ ਪ੍ਰਾਪਤ ਹੁੰਦਾ ਹੈ ਕਿ ਭਾਈ ਸਾਹਿਬ ਵੱਲੋਂ ਇਸ ਦਾ ਸੰਪਾਦਨ ਕਰਦਿਆਂ ਕਈ ਵਾਧੇ ਘਾਟੇ ਕੀਤੇ ਪ੍ਰਤੀਤ ਹੁੰਦੇ ਹਨ ਪਰੰਤੂ ਇਨ੍ਹਾਂ ਦਾ ਉਦੇਸ਼ ਬੇਮਤਲਬ ਨਾ ਹੋ ਕੇ ਵਿਲੱਖਣ ਹੈ।[੮]

**੪. ਪੁਰਾਤਨ ਜਨਮ ਸਾਖੀ (੧੯੨੬ ਈ.):** ਇਸ ਗ੍ਰੰਥ ਵਿਚ ੫੭ ਸਾਖੀਆਂ ਹਨ ਜਿਨ੍ਹਾਂ ਨੂੰ ਪੰਜ ਹਿੱਸਿਆਂ ਵਿਚ ਵੰਡਿਆ ਗਿਆ ਹੈ। ਇਸ ਜਨਮਸਾਖੀ ਵਿਚ ਦਰਜ 'ਪੁਰਾਤਨ' ਸ਼ਬਦ ਵੀ ਭਾਈ ਸਾਹਿਬ ਵੱਲੋਂ ਵਰਤਿਆ ਗਿਆ ਹੈ। ਭਾਈ ਸਾਹਿਬ ਵੱਲੋਂ ਤਿੰਨ ਸ੍ਰੋਤਾਂ ਨੂੰ ਆਧਾਰ ਬਣਾ ਦੇ ਮੂਲ ਪਾਠ ਦੇ ਕੇ ਵੱਧ ਤੋਂ ਵੱਧ ਨਜ਼ਦੀਕ ਪਹੁੰਚਣ ਦਾ ਯਤਨ ਕੀਤਾ ਗਿਆ ਹੈ। ਭਾਈ ਸਾਹਿਬ ਨੇ ਹਾਫਿਜ਼ਾਬਾਦ ਵਾਲੀ ਜਨਮਸਾਖੀ, ਵਲਾਇਤ ਵਾਲੀ ਜਨਮਸਾਖੀ ਦਾ ਫੋਟੋ ਨੁਸਖਾ ਅਤੇ ਤੀਜੀ ਸਿੰਘ ਸਭਾ ਲਹਿਰ ਦਾ ਪੱਥਰ ਛਾਪੇ ਵਾਲਾ ਨੁਸਖਾ ਵਰਤਿਆ।[੯]

**੫. ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ (੧੯੨੬-੧੯੩੪):** ਭਾਈ ਵੀਰ ਸਿੰਘ ਜੀ ਵੱਲੋਂ ਇਸ ਮਹਾਨ ਗ੍ਰੰਥ ਦਾ ਸੰਪਾਦਨ ਕਾਰਜ ੧੯੨੬-੧੯੩੪ ਈ. ਤਕ ਕਰੜੀ ਘਾਲਣਾ ਸਹਿਤ ਕੀਤਾ ਗਿਆ। ਇਸ ਨੂੰ ੧੪ ਜਿਲਦਾਂ ਵਿਚ ਪ੍ਰਕਾਸ਼ਿਤ ਕਰਵਾਇਆ ਗਿਆ। ਇਸ ਗ੍ਰੰਥ ਦੀ ਸੰਪਾਦਨਾ ਦੌਰਾਨ ਭਾਈ ਸਾਹਿਬ ਵੱਲੋਂ ਭਾਈ ਸੰਤੋਖ ਸਿੰਘ ਦੁਆਰਾ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਭੇਟ ਕੀਤੀ ਅਸਲ ਲਿਖਤ ਤਕ ਪਹੁੰਚਣ ਦੀ ਹਰ ਪ੍ਰਕਾਰ ਤੇ ਸੰਭਵ ਕੋਸ਼ਿਸ਼ ਕੀਤੀ ਗਈ।[੧੦] ਪਰੰਤੂ ਇਸ ਵਿਚ ਆਪ ਸਫ਼ਲ ਨਾ ਹੋ ਸਕੇ। ਜਿਸ ਕਾਰਨ ਹੋਰ ਖਰੜਿਆਂ ਤੋਂ ਇਲਾਵਾ ਪ੍ਰਮੁੱਖ ਰੂਪ ਵਿਚ ਆਪ ਜੀ

ਨੇ ੧੯੧੨ ਅਤੇ ੧੯੧੯ ਈ. ਦੀਆਂ ਦੋ ਪ੍ਰਤੀਲਿਪੀਆਂ ਨੂੰ ਆਧਾਰ ਬਣਾਇਆ। ਭਾਈ ਸਾਹਿਬ ਨੇ ਇਸ ਸੰਪਾਦਨਾ ਦੌਰਾਨ ਵਿਸਥਾਰ ਰੂਪ ਵਿਚ ਚਰਚਾ ਕਰਕੇ ਸ਼ੰਕਿਆਂ ਨੂੰ ਮਿਟਾਉਣ ਦਾ ਯਤਨ ਕੀਤਾ ਹੈ ਭਾਵ ਕਈ ਇਤਿਹਾਸਿਕ ਨੁਕਤੇ ਜਿਵੇਂ ਬੀਬੀ ਕੌਲਾਂ ਜੀ ਦਾ ਪ੍ਰਸੰਗ ਜਾਂ ਪੰਚਮ ਪਾਤਸ਼ਾਹ ਜੀ ਦੀ ਸ਼ਹਾਦਤ ਆਦਿ ਨੂੰ ਇਤਿਹਾਸਿਕ ਪੱਖ ਅਨੁਸਾਰ ਸਪਸ਼ੱਟ ਕਰ ਕੇ ਬਿਆਨਿਆ ਹੈ।

**੬. ਕਬਿਤ ਭਾਈ ਗੁਰਦਾਸ - ਦੂਸਰਾ ਸਕੰਧ (੧੯੪੦):** ਇਸ ਗ੍ਰੰਥ ਵਿਚ ਭਾਈ ਸਾਹਿਬ ਵੱਲੋਂ ੧੧੯ (੫੫੭-੬੭੫) ਕਬਿਤਾਂ ਨੂੰ ਖੋਜ ਕੇ ਟੀਕੇ ਸਮੇਤ ਪਹਿਲੀ ਵਾਰ ਸੰਪਾਦਿਤ ਕੀਤਾ ਗਿਆ। ਇਸ ਦੀ ਭੂਮਿਕਾ ੮੪ ਪੰਨਿਆਂ ਦੀ ਹੈ, ਜਿਸ ਵਿਚ ਭਾਈ ਗੁਰਦਾਸ ਜੀ ਦਾ ਜੀਵਨ ਅਤੇ ਰਚਨਾਵਾਂ ਦਾ ਵੇਰਵਾ ਸ਼ਾਮਲ ਹੈ। ਇਸ ਗ੍ਰੰਥ ਵਿਚ ਭਾਈ ਵੀਰ ਸਿੰਘ ਜੀ, ਭਾਈ ਗੁਰਦਾਸ ਜੀ ਦੇ ਪਿਤਾ ਦਾ ਨਾਮ ਦਾਤਾਰ ਚੰਦ ਦਰਜ ਕਰਦੇ ਹਨ ਅਤੇ ਇਹ ਵੀ ਸਿਧ ਕਰਦੇ ਹਨ ਕਿ ਭਾਈ ਗੁਰਦਾਸ (ਗੁਰ+ਦਾਸ) ਨਾਮ ਗੁਰੂ-ਘਰ ਵਿਚ ਸ਼ਰਧਾਮਈ ਪੱਖ ਦੁਆਰਾ ਰੱਖਿਆ ਗਿਆ ਹੈ।[੧੧] ਇਸ ਗ੍ਰੰਥ ਵਿਚ ਭਾਈ ਗੁਰਦਾਸ ਜੀ ਦਾ ਜੀਵਨ ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤਕ ਬਿਆਨਿਆ ਹੈ।

**੭. ਮਾਲਵਾ ਦੇਸ ਰਟਨ ਦੀ ਸਾਖੀ ਪੋਥੀ (੧੯੫੦):** ਇਸ ਗ੍ਰੰਥ ਵਿਚ ਨੌਵੇਂ ਅਤੇ ਦਸਵੇਂ ਪਾਤਸ਼ਾਹ ਨਾਲ ਸੰਬੰਧਿਤ ਕੁੱਲ ੧੧੮ ਸਾਖੀਆਂ ਦਰਜ ਹਨ। ਜਿਨ੍ਹਾਂ ਵਿੱਚੋਂ ੮੦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਅਤੇ ੩੮ ਸ੍ਰੀ ਗੁਰੂ ਤੇਗ ਬਹਾਦਰ ਪਾਤਸ਼ਾਹ ਨਾਲ ਸੰਬੰਧਿਤ ਹਨ। ਇਸ ਕਾਰਜ ਵਿਚ ਭਾਈ ਸਾਹਿਬ ਵੱਲੋਂ ਵਿਸ਼ਲੇਸ਼ਣਾਤਮਕ ਵਿਧੀ ਦੁਆਰਾ ਇਸ ਪੋਥੀ ਦੇ ਕਰਤਾ, ਕਾਲ/ਸਮਾਂ, ਲੇਖਕ ਆਦਿ ਬਾਰੇ ਕੀਮਤੀ ਵਿਚਾਰ ਦ੍ਰਿਸ਼ਟੀਗੋਚਰ ਕੀਤੇ ਗਏ ਹਨ। ਇਸ ਪੋਥੀ ਦੇ ਅਰੰਭ ਵਿਚ ਬਾਬਾ ਗੁਰਦਿੱਤਾ ਜੀ ਨਾਲ ਸੰਬੰਧਿਤ ਮੰਗਲਾਚਰਨ ਦਰਜ ਹੈ।[੧੨] ਜਿਸ ਕਾਰਨ ਭਾਈ ਵੀਰ ਸਿੰਘ ਇਸ ਗ੍ਰੰਥ ਦੇ ਅਸਲ ਕਰਤਾ ਕਿਸੇ ਉਦਾਸੀ ਸਾਧੂ ਨੂੰ ਠਹਿਰਾਉਂਦੇ ਹਨ।

ਸਮੁੱਚੇ ਰੂਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਭਾਈ ਸਾਹਿਬ ਵੱਲੋਂ ਇਨ੍ਹਾਂ ਇਤਿਹਾਸਿਕ ਸ੍ਰੋਤਾਂ ਬਾਰੇ ਬੜੀ ਨਿੱਗਰ ਜਾਣਕਾਰੀ ਨੂੰ ਵੇਰਵਿਆਂ ਸਹਿਤ ਦਰਜ ਕਰਕੇ ਅਤੀ ਸ਼ਲਾਘਾਯੋਗ ਕਾਰਜ ਕੀਤਾ ਗਿਆ ਹੈ। ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਉਹ ਇਨ੍ਹਾਂ ਇਤਿਹਾਸਿਕ ਗ੍ਰੰਥਾਂ ਦੀ ਸੰਪਾਦਨਾ ਦੁਆਰਾ ਗੁਰਮਤਿ ਖਿਆਲਾਂ ਨੂੰ ਸਪੱਸ਼ਟ ਕਰਨਾ ਚਾਹੁੰਦੇ ਹੋਣ ਤਾਂ ਜੋ ਸਿੱਖ ਇਤਿਹਾਸ ਨੂੰ ਬ੍ਰਾਹਮਣੀ ਪ੍ਰਭਾਵਾਂ ਤੋਂ ਮੁਕਤ ਰੱਖਿਆ ਜਾ ਸਕੇ। ਡਾ. ਹਰਨਾਮ ਸਿੰਘ ਸ਼ਾਨ ਅਨੁਸਾਰ, "ਪੱਤਰ ਬਾਣੀ ਅਤੇ ਕੋਸ਼ ਸੰਪਾਦਨ ਵਿਚ ਅਜਿਹੀਆਂ ਨਵੀਆਂ ਤੇ ਯਾਦਗਾਰੀ ਲੀਹਾਂ ਪਾਉਣ ਵਾਲੇ ਮਹਾਨ ਸੰਪਾਦਕ ਨੇ ਪੁਰਾਤਨ ਸਾਹਿਤ ਨੂੰ ਖੋਜਣ, ਸੰਭਾਲਣ, ਸੰਪਾਦਨ ਤੇ ਪ੍ਰਕਾਸ਼ਨ ਲਈ ਜੋ ਪੂਰਨੇ ਪਾਏ, ਉਹ ਵੀ ਇਤਨੇ ਨਿਗਰ ਉਸਾਰੂ ਤੇ ਲਾਭਦਾਇਕ ਹਨ ਕਿ ਉਨ੍ਹਾਂ

ਦਾ ਰਿਣ ਚੁਕਾਉਣ ਲਈ ਮਨੁੱਖੀ ਕਲਮ ਅਸਮਰੱਥ ਜਾਪਦੀ ਹੈ। "[੧੩]

**ਹਵਾਲੇ :**


**੧.** ਪਵਨ ਹਰਚੰਦਪੁਰੀ, *ਪੰਜਾਬੀ ਦੁਨੀਆ,* ਭਾਸ਼ਾ ਵਿਭਾਗ, ਪਟਿਆਲਾ, ਜੁਲਾਈ ੨੦੧੭, ਪੰਨਾ ੬੨

**੨.** *ਪੰਜਾਬੀ ਕੋਸ਼* (ਜਿਲਦ ਪਹਿਲੀ), ਭਾਸ਼ਾ ਵਿਭਾਗ, ਪਟਿਆਲਾ, ੧੯੯੦ (ਤੀਜੀ ਵਾਰ), ਪੰਨਾ ੧੩੦

**੩.** ਡਾ. ਕੁਲਬੀਰ ਸਿੰਘ ਕਾਂਗ (ਸੰਪਾ.), ਭਾਈ ਵੀਰ ਸਿੰਘ ਵਿਸ਼ੇਸ਼ ਅੰਕ, *ਪੰਜਾਬੀ ਦੁਨੀਆ,* ਭਾਸ਼ਾ ਵਿਭਾਗ, ਪਟਿਆਲਾ, ਨਵੰਬਰ-ਦਸੰਬਰ ੧੯੭੨, ਪੰਨਾ ੧੯੦

**੪.** ਭਾਈ ਵੀਰ ਸਿੰਘ (ਸੰਪਾ.), *ਵਾਰਾਂ ਭਾਈ ਗੁਰਦਾਸ ਸਟੀਕ,* ਹਜ਼ਾਰਾ ਸਿੰਘ (ਗਿ.), ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, (੧੯ਵੀਂ ਵਾਰ), ਪੰਨਾ ੬੩੫

**੫.** ਭਾਈ ਵੀਰ ਸਿੰਘ, ਸਿਖਾਂ ਦੀ ਭਗਤ ਮਾਲਾ, *ਖਾਲਸਾ ਸਮਾਚਾਰ,* ੧੯੫੦ (ਦੂਜੀ ਵਾਰ), ਪੰਨੇ ੳ-ਅ

**੬.** ਭਾਈ ਵੀਰ ਸਿੰਘ (ਸੰਪਾ.), *ਪ੍ਰਾਚੀਨ ਪੰਥ ਪ੍ਰਕਾਸ਼,* ਰਤਨ ਸਿੰਘ ਭੰਗੂ, ੨੦੦੮ (੮ਵੀਂ ਵਾਰ), ਪੰਨਾ ੳ

**੭.** ਡਾ. ਬਲਵੰਤ ਸਿੰਘ ਢਿੱਲੋਂ (ਸੰਪਾ.), *ਸ੍ਰੀ ਗੁਰ ਪੰਥ ਪ੍ਰਕਾਸ਼,* ਸਿੰਘ ਬ੍ਰਦਰਜ਼, ੨੦੦੪, ਪੰਨਾ ੮੨

**੮.** ਡਾ. ਗੁਰਚਰਨ ਸਿੰਘ (ਸੰਪਾ.), *ਭਾਈ ਵੀਰ ਸਿੰਘ ਦੀ ਸਾਹਿਤਕ ਪ੍ਰਤਿਭਾ,* ਪੰਨਾ ੧੯੮

**੯.** *ਪੁਰਾਤਨ ਜਨਮਸਾਖੀ,* ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੧੬ (੧੯ਵੀਂ ਵਾਰ), ਪੰਨਾ ੧੧

**੧੦.** *ਗੁਰ ਪ੍ਰਤਾਪ ਸੂਰਜ ਗ੍ਰੰਥ* (ਪ੍ਰਸਤਾਵਨਾ), ਭਾਸ਼ਾ ਵਿਭਾਗ, ਪਟਿ., ੨੦੧੧ (ਦੂਜੀ ਵਾਰ), ਪੰਨੇ ੧੪੧-੧੪੩

**੧੧.** *ਕਬਿਤ ਭਾਈ ਗੁਰਦਾਸ* - ਦੂਸਰਾ ਸਕੰਧ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੨੦੦੯ (੭ਵੀਂ ਵਾਰ), ਪੰਨਾ ੨੬

**੧੨.** ਭਾਈ ਵੀਰ ਸਿੰਘ, ਮਾਲਵਾ ਦੇਸ ਰਟਨ ਕੀ ਸਾਖੀ ਪੋਥੀ, *ਖਾਲਸਾ ਸਮਾਚਾਰ,* ੧੯੫੦, ਪੰਨਾ ਝ

**੧੩.** ਭਾਈ ਵੀਰ ਸਿੰਘ (ਸੰਪਾ.), *ਭਾਈ ਵੀਰ ਸਿੰਘ ਗੋਸ਼ਟੀ,* ਆਲੋਚਨਾ, ੧੯੫੮, ਪੰਨਾ ੧੩੧


---

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ

ਸ. ਤਰਨਜੀਤ ਸਿੰਘ, ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਸਿੱਖੀ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਵੱਖ-ਵੱਖ ਸਥਾਨਾਂ 'ਤੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੧੦-੧੦-੨੦੨੪ | ਗੁਰਦੁਆਰਾ ਮਟਨ ਸਾਹਿਬ, ਅਨੰਤਨਾਗ | ੧੨੫ |
| ੧੧-੧੦-੨੦੨੪ | ਗੁ: ਸਿੰਘ ਸਭਾ, ਸਿੰਘਪੁਰਾ, ਅਨੰਤਨਾਗ | ੨੬੪ |
| ੧੨-੧੦-੨੦੨੪ | ਗੁ: ਸਮੁੰਦਰੀ ਹਾਲ, ਚਿੱਟੀ ਸਿੰਘਪੁਰਾ, ਅਨੰਤਨਾਗ | ੨੦੨ |
| ੧੩-੧੦-੨੦੨੪ | ਗੁ: ਸਿੰਘ ਸਭਾ, ਪਾਲਪੁਰਾ, ਕੁਲਗਾਮ | ੧੭੭ |
| ੧੩-੧੦-੨੦੨੪ | ਗੁ: ਸਿੰਘ ਸਭਾ, ਛਤਰੂਗਾਮ, ਪੁਲਵਾਮਾ | ੧੨੪ |
| ੨੦-੧੦-੨੦੨੪ | ਗੁ: ਸੰਤ ਬਾਬਾ ਸੁੰਦਰ ਸਿੰਘ, ਅਖਨੂਰ | ੫੨ |

ਉਕਤ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਸਿੱਖਾਂ ਲਈ ਸ਼੍ਰੋਮਣੀ ਅਕਾਲੀ ਦਲ ਦੀ ਅਹਿਮੀਅਤ

*-ਸ. ਮਨਪ੍ਰੀਤ ਸਿੰਘ ਬਾਜ**

ਕਿਸੇ ਵੀ ਬਹੁ-ਗਿਣਤੀ ਜਾਂ ਘੱਟ-ਗਿਣਤੀ ਧਰਮ ਲਈ ਆਪਣੀ ਕੌਮੀ ਰਾਜਨੀਤਿਕ ਪਾਰਟੀ ਸਥਾਪਿਤ ਕਰਨ ਦੀ ਮਹੱਤਤਾ ਬਹੁਪੱਖੀ ਤੇ ਡੂੰਘੇ ਅਰਥ ਰੱਖਦੀ ਹੈ। ਅੱਜ ਜਦੋਂ ਅੰਤਰਰਾਸ਼ਟਰੀ ਪੱਧਰ 'ਤੇ ਵਿਸ਼ਵ-ਸ਼ਾਂਤੀ ਦੀ ਸਥਾਪਤੀ ਲਈ ਕਾਰਜ ਹੋ ਰਹੇ ਹਨ ਅਤੇ ਲੋਕਤੰਤਰ ਨੂੰ ਪੂਰਨ ਰੂਪ ਵਿਚ ਸਥਾਪਿਤ ਕਰਨ ਲਈ ਸਾਰੇ ਦੇਸ਼ਾਂ ਵਿਚਕਾਰ ਵਿਚਾਰ-ਵਟਾਂਦਰੇ ਅਤੇ ਮੁਹਿੰਮਾਂ ਦਾ ਦੌਰ ਚੱਲ ਰਿਹਾ ਹੈ ਤਾਂ ਅਜਿਹੇ ਸਮੇਂ ਹਰੇਕ ਧਰਮ ਦਾ ਸਮਾਜ ਲੋਕਤੰਤਰਿਕ ਢੰਗ ਨਾਲ ਰਾਜ-ਸੱਤਾ ਪ੍ਰਾਪਤ ਕਰ ਕੇ ਆਪਣੇ ਹਿੱਤਾਂ ਤੇ ਹੱਕਾਂ ਦੀ ਪ੍ਰਾਪਤੀ ਲਈ ਆਪਣੀ ਕੌਮੀ ਰਾਜਨੀਤਿਕ ਪਾਰਟੀ ਨੂੰ ਹਿਮਾਇਤ ਦੇ ਰਿਹਾ ਹੈ। ਇਸੇ ਲਈ ਅੱਜ ਰਾਜਨੀਤਿਕ ਪ੍ਰਤੀਨਿਧਤਾ ਹਾਸਲ ਕਰਨ ਦੀ ਇੱਛਾ ਸੰਸਾਰ ਦੇ ਹਰੇਕ ਧਰਮ ਅਤੇ ਸਮਾਜ ਦੇ ਲੋਕਾਂ ਅੰਦਰ ਵਿਆਪਕ ਨਜ਼ਰ ਆ ਰਹੀ ਹੈ। ਇਸੇ ਤਰ੍ਹਾਂ ਸਿੱਖਾਂ ਲਈ ਵੀ ਆਪਣੀ ਰਾਜਨੀਤਿਕ ਪਾਰਟੀ ਸ਼੍ਰੋਮਣੀ ਅਕਾਲੀ ਦਲ ਦੀ ਅਹਿਮੀਅਤ ਬਹੁਪੱਖੀ ਹੈ। ਸਿੱਖਾਂ ਲਈ ਸ਼੍ਰੋਮਣੀ ਅਕਾਲੀ ਦਲ ਦੀ ਅਹਿਮੀਅਤ ਸਮਝਣ ਲਈ, ਘੱਟ-ਗਿਣਤੀ ਕੌਮਾਂ ਨੂੰ ਦਰਪੇਸ਼ ਚੁਣੌਤੀਆਂ, ਉਨ੍ਹਾਂ ਦੀਆਂ ਲੋੜਾਂ ਅਤੇ ਮੁਸ਼ਕਿਲਾਂ ਬਾਰੇ ਸਮਝਣਾ ਜ਼ਰੂਰੀ ਹੈ।

ਸੰਸਾਰ ਦੇ ਜ਼ਿਆਦਾਤਰ ਦੇਸ਼ਾਂ ਦੇ ਸੰਵਿਧਾਨਾਂ ਵਿਚ ਦਰਜ ਧਾਰਮਿਕ ਅਜ਼ਾਦੀ ਦੇ ਸਿਧਾਂਤ ਨੂੰ ਅਮਲੀ ਰੂਪ ਵਿਚ ਕਾਫੀ ਹੱਦ ਤਕ ਪ੍ਰਮੁੱਖਤਾ ਦਿੱਤੀ ਜਾਂਦੀ ਹੈ, ਪਰੰਤੂ ਫਿਰ ਵੀ ਘੱਟ-ਗਿਣਤੀ ਕੌਮਾਂ ਨੂੰ ਸੱਭਿਆਚਾਰਕ ਵਿਤਕਰੇ ਅਤੇ ਧਾਰਮਿਕ ਪੱਧਰ 'ਤੇ ਪੱਖਪਾਤ ਸਮੇਤ ਹੋਰ ਵੱਖ-ਵੱਖ ਸਮਾਜਿਕ ਮੁਸ਼ਕਿਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਜਿਸਦਾ ਇੱਕ ਵੱਡਾ ਕਾਰਨ ਰਾਜਨੀਤਿਕ ਤੌਰ 'ਤੇ ਉਸ ਕੌਮ ਦੀ ਪ੍ਰਤੀਨਿਧਤਾ ਘੱਟ ਹੋਣਾ ਜਾਂ ਬਿਲਕੁਲ ਵੀ ਨਾ ਹੋਣਾ ਹੁੰਦਾ ਹੈ। ਘੱਟ-ਗਿਣਤੀ ਕੌਮਾਂ ਦੀਆਂ ਆਪਣੀਆਂ ਰਾਜਨੀਤਿਕ ਪਾਰਟੀਆਂ ਨਾ ਹੋਣ ਕਾਰਨ ਉਨ੍ਹਾਂ ਦੀ ਅਵਾਜ਼ ਸੁਣੀ ਨਹੀਂ ਜਾਂਦੀ, ਭਾਵ ਕਾਨੂੰਨ ਜਾਂ ਨੀਤੀ-ਨਿਰਮਾਣ ਸਮੇਂ ਉਨ੍ਹਾਂ ਦੀਆਂ ਮੁਸ਼ਕਿਲਾਂ ਅਤੇ ਮਸਲਿਆਂ ਦੀ ਪੇਸ਼ਕਾਰੀ ਘੱਟ ਹੁੰਦੀ ਹੈ ਜਾਂ ਹੁੰਦੀ ਹੀ ਨਹੀਂ।

ਲੋਕਤੰਤਰੀ ਦੇਸ਼ਾਂ ਵਿਚ ਵੀ ਘੱਟ-ਗਿਣਤੀ ਧਰਮਾਂ ਨੂੰ ਮੁੱਢਲੀਆਂ, ਅਣਕਿਆਸੀਆਂ, ਅਦਿੱਖ, ਅਸਪੱਸ਼ਟ ਤੇ ਅਜੀਬ ਕਿਸਮ ਦੀਆਂ ਚੁਣੌਤੀਆਂ ਤੇ ਚਿੰਤਾਵਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਅਤੇ ਆਪਣੀਆਂ ਰਾਜਨੀਤਿਕ ਪਾਰਟੀਆਂ

* ਈ-ਮੇਲ ਪਤਾ: baaz332211@gmail.com ਮੋ. ੯੫੩੦੭੪੪੧੨੨

ਨਾ ਹੋਣ ਕਾਰਨ ਸਮੂਹਿਕ ਤੌਰ 'ਤੇ ਕਾਫੀ ਔਖਿਆਈ ਤੇ ਨੁਕਸਾਨ ਝੱਲਣਾ ਪੈਂਦਾ ਹੈ। ਘੱਟ-ਗਿਣਤੀ ਕੌਮ ਵੱਲੋਂ ਆਪਣੀ ਰਾਜਨੀਤਿਕ ਪਾਰਟੀ ਦੀ ਸਥਾਪਨਾ ਕਰਨ ਪਿੱਛੇ ਅਨੇਕਾਂ ਮਹੱਤਵਪੂਰਨ ਕਾਰਨ ਹੁੰਦੇ ਹਨ, ਜਿਨ੍ਹਾਂ ਵਿੱਚੋਂ ਪ੍ਰਮੁੱਖ ਕਾਰਨ ਹਨ- ਧਾਰਮਿਕ ਅਜ਼ਾਦੀ ਅਤੇ ਪਛਾਣ ਦੀ ਸਮੱਸਿਆ। ਵਿਸ਼ਵ-ਭਰ ਵਿਚ ਘੱਟ-ਗਿਣਤੀਆਂ ਵੱਲੋਂ ਇਹ ਮਹਿਸੂਸ ਕੀਤਾ ਜਾਂਦਾ ਹੈ ਕਿ ਉਨ੍ਹਾਂ ਨੂੰ ਅਸਲ ਰੂਪ ਵਿਚ ਧਾਰਮਿਕ ਅਜ਼ਾਦੀ ਦਾ ਅਧਿਕਾਰ ਪ੍ਰਾਪਤ ਨਹੀਂ ਹੋਇਆ, ਜਾਂ ਕਹਿ ਲਓ ਕਿ ਹਕੂਮਤ ਵੱਲੋਂ ਸੰਪੂਰਨ ਤੌਰ 'ਤੇ ਉਨ੍ਹਾਂ ਦੇ ਧਾਰਮਿਕ ਅਜ਼ਾਦੀ ਦੇ ਅਧਿਕਾਰ ਦੀ ਸੁਰੱਖਿਆ ਨਹੀਂ ਕੀਤੀ ਜਾਂਦੀ। ਘੱਟ-ਗਿਣਤੀਆਂ ਦਾ ਦੂਜਿਆਂ ਨਾਲੋਂ ਇਤਿਹਾਸਿਕ, ਧਾਰਮਿਕ, ਸਮਾਜਿਕ ਤੇ ਸੱਭਿਆਚਾਰਕ ਵਖਰੇਵਾਂ ਹੋਣ ਕਾਰਨ ਆਪਣੀ ਵੱਖਰੀ ਪਛਾਣ ਨੂੰ ਸਥਾਪਿਤ ਕਰਨ ਵਿਚ ਵੱਡੀ ਸਮੱਸਿਆ ਪੇਸ਼ ਆਉਂਦੀ ਹੈ।

ਕਿਸੇ ਘੱਟ-ਗਿਣਤੀ ਕੌਮ ਨੂੰ ਮੁੱਢਲੇ ਰੂਪ ਵਿਚ ਅਨੇਕਾਂ ਤਰ੍ਹਾਂ ਦੀਆਂ ਮੁਸ਼ਕਿਲਾਂ ਪੇਸ਼ ਆਉਂਦੀਆਂ ਹਨ, ਜਿਵੇਂ ਕਿ- (੧) ਧਾਰਮਿਕ ਅਜ਼ਾਦੀ, ਧਰਮ ਅਸਥਾਨਾਂ ਦੀ ਸੁਰੱਖਿਆ ਤੇ ਧਰਮ ਦਾ ਪ੍ਰਚਾਰ ਕਰਨ ਵਿਚ ਮੁਸ਼ਕਿਲਾਂ। (੨) ਘੱਟ-ਗਿਣਤੀ ਕੌਮ ਨੂੰ ਅਕਸਰ ਬਹੁ-ਗਿਣਤੀ ਦੀਆਂ ਪਰੰਪਰਾਵਾਂ, ਬੋਲੀ ਤੇ ਪਹਿਰਾਵੇ ਨੂੰ ਅਪਣਾਉਣ ਲਈ ਅਦਿੱਖ ਦਬਾਅ ਦਾ ਸਾਹਮਣਾ ਵੀ ਕਰਨਾ ਪੈਂਦਾ ਹੈ, ਜੋ ਉਨ੍ਹਾਂ ਦੀ ਵਿਲੱਖਣਤਾ, ਸੱਭਿਆਚਾਰਕ ਤੇ ਨਿਵੇਕਲੀ ਧਾਰਮਿਕ ਪਛਾਣ ਨੂੰ ਖਤਮ ਕਰ ਸਕਦਾ ਹੈ। (੩) ਕਈ ਵਾਰ ਜਦੋਂ ਘੱਟ-ਗਿਣਤੀ ਕੌਮਾਂ ਦੇ ਅਧਿਕਾਰਾਂ ਦੀ ਉਲੰਘਣਾ ਹੁੰਦੀ ਹੈ ਤਾਂ ਨਿਆਂ-ਪ੍ਰਣਾਲੀ ਤੋਂ ਇਨਸਾਫ਼ ਪ੍ਰਾਪਤ ਕਰਨ ਵਿਚ ਮੁਸ਼ਕਿਲ ਦਾ ਸਾਹਮਣਾ ਕਰਨਾ ਪੈਂਦਾ ਹੈ। (੪) ਕਈ ਵਾਰ ਰਾਜਨੀਤੀ ਤੋਂ ਪ੍ਰੇਰਿਤ ਧਾਰਮਿਕ ਅਸਹਿਣਸ਼ੀਲਤਾ ਵਾਲੇ ਏਜੰਡਿਆਂ ਕਾਰਨ ਘੱਟ-ਗਿਣਤੀ ਕੌਮਾਂ ਨੂੰ ਹਿੰਸਾ ਦਾ ਸਾਹਮਣਾ ਕਰਨਾ ਪੈਂਦਾ ਹੈ। (੫) ਘੱਟ-ਗਿਣਤੀ ਕੌਮਾਂ ਨੂੰ ਆਪਣੇ ਬੱਚਿਆਂ ਨੂੰ ਦੂਜੇ ਧਰਮਾਂ ਦੇ ਪ੍ਰਭਾਵ ਤੋਂ ਬਚਾਉਣ ਲਈ ਆਪਣੀਆਂ ਵਿੱਦਿਅਕ ਸੰਸਥਾਵਾਂ ਦੀ ਸਥਾਪਨਾ, ਸਾਂਭ-ਸੰਭਾਲ ਅਤੇ ਸੰਚਾਲਨ ਕਰਨ ਲਈ ਸੰਘਰਸ਼ ਕਰਨਾ ਪੈਂਦਾ ਹੈ। (੬) ਅਕਸਰ ਬਹੁਗਿਣਤੀ ਧਰਮਾਂ ਅਤੇ ਘੱਟ-ਗਿਣਤੀ ਧਰਮਾਂ ਵਿਚ ਧਾਰਮਿਕ ਰੀਤੀ-ਰਿਵਾਜਾਂ ਦੇ ਅੰਤਰ ਹੋਣ ਕਾਰਨ ਤਣਾਅ ਬਣਿਆ ਰਹਿੰਦਾ ਹੈ, ਜੋ ਆਪਸੀ ਸਾਕਾਰਤਮਕ ਸੰਬੰਧਾਂ ਨੂੰ ਬਰਕਰਾਰ ਰੱਖਣ ਲਈ ਚੁਣੌਤੀ ਹੁੰਦਾ ਹੈ।

ਰਾਜਨੀਤਿਕ ਪਾਰਟੀ ਦਾ ਮੁੱਖ ਕਾਰਜ ਉੱਥੋਂ ਦੇ ਵਸਨੀਕਾਂ ਦੇ ਹਿੱਤਾਂ ਦੀ ਰੱਖਿਆ ਕਰਨ ਅਤੇ ਉਨ੍ਹਾਂ ਦੀ ਅਵਾਜ਼ ਬੁਲੰਦ ਕਰਨਾ ਹੁੰਦਾ ਹੈ, ਜਿਸ ਰਾਹੀਂ ਕਿਸੇ ਸਮਾਜ ਦੀਆਂ ਨੈਤਿਕ ਚਿੰਤਾਵਾਂ, ਸਮੱਸਿਆਵਾਂ ਤੇ ਮਸਲਿਆਂ ਦਾ ਹੱਲ ਕੱਢਿਆ ਜਾਂਦਾ ਹੈ। ਰਾਜਨੀਤਿਕ ਸ਼ਕਤੀ ਕਿਸੇ ਧਾਰਮਿਕ ਭਾਈਚਾਰੇ ਦੇ ਅਧਿਕਾਰਾਂ ਅਤੇ ਅਜ਼ਾਦੀ ਦੀ ਰਾਖੀ ਕਰਨ ਲਈ ਕਾਨੂੰਨ ਦੀ ਵਿਵਸਥਾ ਕਰਦੀ ਹੈ। ਕੁਝ ਨੁਕਤਿਆਂ ਰਾਹੀਂ ਇੱਕ ਘੱਟ-ਗਿਣਤੀ ਕੌਮ ਲਈ

ਆਪਣੀ ਰਾਜਨੀਤਿਕ ਪਾਰਟੀ ਹੋਣ ਦੀ ਮਹੱਤਤਾ ਸੰਬੰਧੀ ਸਮਝਣ ਦਾ ਯਤਨ ਕਰਦੇ ਹਾਂ। ਜਿਵੇਂ ਕਿ- (੧) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਹਾਸ਼ੀਏ 'ਤੇ ਪਏ ਭਾਈਚਾਰੇ ਦੀ ਆਵਾਜ਼ ਉਠਾਉਣ ਲਈ ਆਪਣੀ ਕੌਮ ਨੂੰ ਸੰਵਿਧਾਨਕ ਮੰਚ ਦੀ ਪ੍ਰਾਪਤੀ ਕਰਵਾਉਂਦੀ ਹੈ। (੨) ਕਿਸੇ ਘੱਟ-ਗਿਣਤੀ ਕੌਮ ਦੀ ਰਾਜਨੀਤਿਕ ਖੇਤਰ ਵਿਚ ਸ਼ਮੂਲੀਅਤ ਇਹ ਯਕੀਨੀ ਬਣਾਉਂਦੀ ਹੈ ਕਿ ਸਰਕਾਰ ਘੱਟ-ਗਿਣਤੀ ਕੌਮ ਦੇ ਹਿੱਤਾਂ ਤੇ ਹੱਕਾਂ ਦੀ ਪਹਿਰੇਦਾਰੀ ਕਰੇ। (੩) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਆਪਣੇ ਭਾਈਚਾਰੇ ਨੂੰ ਦਰਪੇਸ਼ ਚੁਣੌਤੀਆਂ ਨੂੰ ਸਮਝਣ ਅਤੇ ਹੱਲ ਕਰਨ ਲਈ ਜ਼ਿਆਦਾ ਸਮਝਦਾਰ ਅਤੇ ਭਰੋਸੇਯੋਗ ਹੁੰਦੀ ਹੈ। ਇਸ ਤਰ੍ਹਾਂ ਘੱਟ-ਗਿਣਤੀ ਕੌਮ ਦੇ ਮੁੱਦੇ ਸਰਕਾਰ ਦੁਆਰਾ ਹੱਲ ਕੀਤੇ ਜਾਣ ਦੀ ਸੰਭਾਵਨਾ ਵੀ ਵੱਧ ਜਾਂਦੀ ਹੈ। (੪) ਅਕਸਰ ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਹੀ ਇਹ ਯਕੀਨੀ ਬਣਾਉਂਦੀ ਹੈ ਕਿ ਕੋਈ ਵੀ ਕਾਨੂੰਨ ਜਾਂ ਨਿਯਮ ਬਣਾਉਣ ਸਮੇਂ ਘੱਟ-ਗਿਣਤੀ ਕੌਮ ਅਤੇ ਉਸ ਦੀਆਂ ਧਾਰਮਿਕ ਕਦਰਾਂ-ਕੀਮਤਾਂ ਨੂੰ ਚੁਣੌਤੀ ਪੇਸ਼ ਨਾ ਆਵੇ। (੫) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਹੋਣ ਨਾਲ ਉਸ ਭਾਈਚਾਰੇ ਦੇ ਲੋਕਾਂ ਨੂੰ ਰਾਜਨੀਤੀ, ਸਰਕਾਰ ਤੇ ਪ੍ਰਸ਼ਾਸਨ ਵਿਚ ਅੱਗੇ ਆਉਣ ਦੇ ਮੌਕੇ ਮਿਲਦੇ ਹਨ, ਜੋ ਕਿਸੇ ਵੀ ਕੌਮ ਦੇ ਬਹੁਪੱਖੀ ਵਿਕਾਸ ਲਈ ਅਤੀ ਜ਼ਰੂਰੀ ਹੈ। (੬) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਹਮੇਸ਼ਾ ਉਨ੍ਹਾਂ ਪ੍ਰਤੀ ਜਵਾਬਦੇਹ ਬਣ ਕੇ ਰਹਿੰਦੀ ਹੈ ਜਿਨ੍ਹਾਂ ਲੋਕਾਂ ਦੀ ਉਹ ਨੁਮਾਇੰਦਗੀ ਕਰਦੀ ਹੈ, ਕਿਉਂਕਿ ਉਸ ਨੇ ਹਮੇਸ਼ਾ ਉਸੇ ਖੇਤਰ ਵਿਚ ਚੋਣ ਲੜਨੀ ਹੁੰਦੀ ਹੈ। (੭) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਸਮਾਜ ਅੰਦਰ ਘੱਟ-ਗਿਣਤੀ ਕੌਮ ਵਿਰੁੱਧ ਪੱਖਪਾਤ ਅਤੇ ਵਿਤਕਰੇ ਨੂੰ ਘਟਾਉਣ ਵਿਚ ਸਫਲ ਹੋ ਸਕਦੀ ਹੈ। (੮) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਆਪਣੀ ਕੌਮ ਦੇ ਸੱਭਿਆਚਾਰ, ਭਾਸ਼ਾ ਤੇ ਪਰੰਪਰਾਵਾਂ ਨੂੰ ਸੁਰੱਖਿਅਤ ਰੱਖਣ ਨੂੰ ਯਕੀਨੀ ਬਣਾ ਸਕਦੀ ਹੈ। (੯) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਆਪਣੇ ਸਮਾਜ ਦੀ ਆਵਾਜ਼ ਨੂੰ ਰਾਸ਼ਟਰੀ ਤੇ ਅੰਤਰਰਾਸ਼ਟਰੀ ਪੱਧਰ ਤੀਕ ਪਹੁੰਚਾ ਸਕਦੀ ਹੈ। (੧੦) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਅੰਤਰ-ਧਰਮ ਸੰਵਾਦ ਰਾਹੀਂ ਸਮਾਜ ਵਿਚ ਸਹਿਯੋਗ, ਅਮਨ-ਸ਼ਾਂਤੀ, ਸਹਿਹੋਂਦ ਤੇ ਧਾਰਮਿਕ ਸਦਭਾਵਨਾ ਦਾ ਪ੍ਰਸਾਰ ਕਰਨ ਵਿਚ ਸਾਰਥਕ ਭੂਮਿਕਾ ਨਿਭਾਅ ਸਕਦੀ ਹੈ। (੧੧) ਘੱਟ-ਗਿਣਤੀ ਕੌਮ ਦੀ ਆਪਣੀ ਰਾਜਨੀਤਿਕ ਪਾਰਟੀ ਆਪਣੀ ਕੌਮ ਦੇ ਭਵਿੱਖ ਨੂੰ ਸਹੀ ਦਿਸ਼ਾ ਅਤੇ ਪ੍ਰਫੁੱਲਤਾ ਲਈ ਮਾਹੌਲ ਪ੍ਰਦਾਨ ਕਰ ਸਕਦੀ ਹੈ। ਅਕਸਰ ਅਜਿਹੀ ਪਾਰਟੀ ਹੀ ਆਮ ਲੋਕਾਂ ਦੀ ਆਵਾਜ਼ ਬਣਦੀ ਹੈ ਅਤੇ ਉਨ੍ਹਾਂ ਦੇ ਹਿੱਤਾਂ ਦੀ ਵਕਾਲਤ ਖੁੱਲ੍ਹ ਕੇ ਕਰਦੀ ਹੈ।

ਰਾਜਨੀਤੀ ਅਤੇ ਧਰਮ ਦਾ ਰਸਤਾ ਸਦੀਆਂ ਤੋਂ ਸਹਿਮਤੀ ਅਤੇ ਅਸਹਿਮਤੀ ਭਰੇ ਵਿਚਾਰਾਂ ਨਾਲ ਚਰਚਾ ਦਾ ਵਿਸ਼ਾ ਬਣਦਾ ਰਿਹਾ ਹੈ। ਪਰੰਤੂ ਸਿੱਖ ਗੁਰੂ ਸਾਹਿਬਾਨ ਨੇ ਸਿੱਖ ਸਮਾਜ ਨੂੰ ਧਰਮ ਅਤੇ ਰਾਜਨੀਤੀ ਦਾ ਨਿਵੇਕਲਾ ਸੁਮੇਲ ਬਖਸ਼ਿਸ਼ ਕੀਤਾ

ਹੈ। ਗੁਰੂ ਸਾਹਿਬ ਨੇ ਰਾਜਨੀਤੀ ਅਤੇ ਧਰਮ ਵਿਚਲੇ ਸੂਖਮ ਤੇ ਮਹੱਤਵਪੂਰਨ ਸੰਬੰਧ ਨੂੰ ਉਜਾਗਰ ਕਰ ਕੇ ਰਾਜਨੀਤੀ ਅਤੇ ਧਰਮ ਦੀਆਂ ਕਦਰਾਂ-ਕੀਮਤਾਂ ਦਰਮਿਆਨ ਪੈਂਦੀ ਉਲਝਣ ਨੂੰ ਸੁਲਝਾਇਆ ਹੈ। ਸਿੱਖ ਰਾਜਨੀਤੀ ਧਰਮ ਦੀ ਅਧੀਨਗੀ ਕਬੂਲਦਿਆਂ ਸਮਾਜ ਵਿਚ ਮਨੁੱਖਤਾਵਾਦੀ ਨਿਯਮ ਤੇ ਕਾਨੂੰਨ ਲਾਗੂ ਕਰਨ ਨੂੰ ਪ੍ਰਮੁੱਖਤਾ ਦਿੰਦੀ ਹੈ। ਵਿਸ਼ਵ ਵਿਚ ਧਰਮ ਤੇ ਰਾਜਨੀਤੀ ਦਾ ਅਜਿਹਾ ਪਰਉਪਕਾਰੀ ਸੰਤੁਲਿਤ ਗਠਜੋੜ ਕਿਸੇ ਹੋਰ ਸਮਾਜ ਵਿਚ ਦੇਖਣ ਨੂੰ ਨਹੀਂ ਮਿਲਦਾ। ਧਰਮ ਦੇ ਪ੍ਰਭਾਵ ਹੇਠ ਰਾਜਨੀਤਿਕ ਪਾਰਟੀ ਸਾਕਾਰਾਤਮਕ ਤਬਦੀਲੀਆਂ ਲਿਆ ਕੇ ਸਮਾਜ ਨੂੰ ਹਰ ਪੱਖ ਤੋਂ ਨਿਰੋਇਆ ਬਣਾ ਸਕਦੀ ਹੈ। ਸਿੱਖ ਰਾਜਨੀਤੀ ਵਿਚ ਅਜਿਹੇ ਗੁਣ ਮੌਜੂਦ ਹਨ, ਜੋ ਸਮਾਜ ਵਿਚ ਉੱਚ ਕਦਰਾਂ-ਕੀਮਤਾਂ ਨੂੰ ਸਥਾਪਿਤ ਕਰ ਸਕਦੇ ਹਨ।

ਸ਼੍ਰੋਮਣੀ ਅਕਾਲੀ ਦਲ ਦਾ ਕੁਰਬਾਨੀਆਂ ਭਰਿਆ ਸੁਨਹਿਰੀ ਇਤਿਹਾਸ ਕੌਮੀ ਹਿੱਤਾਂ ਦੀ ਰਾਖੀ ਕਰਨ ਦਾ ਜਜ਼ਬਾ ਪੈਦਾ ਕਰਦਾ ਹੈ। ਸਮੂਹਿਕ ਕੌਮੀ ਹਿੱਤਾਂ ਦੀ ਪ੍ਰਾਪਤੀ ਲਈ ਸਿੱਖਾਂ ਨੂੰ ਗੁਰ-ਇਤਿਹਾਸ ਤੇ ਸਿੱਖ-ਇਤਿਹਾਸ ਦੇ ਨਾਲ-ਨਾਲ ਸ਼੍ਰੋਮਣੀ ਅਕਾਲੀ ਦਲ ਦੇ ਇਤਿਹਾਸ ਬਾਰੇ ਪੜ੍ਹਨਾ ਚਾਹੀਦਾ ਹੈ। ਇਤਿਹਾਸ ਤੋਂ ਪਤਾ ਚੱਲਦਾ ਹੈ ਕਿ ਸਿੱਖ-ਵਿਰੋਧੀ ਸ਼ਕਤੀਆਂ ਅਤੇ ਗ਼ੱਦਾਰਾਂ ਕਾਰਨ ਖ਼ਾਲਸਾ ਫੌਜ ਜਦੋਂ ਅੰਗਰੇਜ਼ਾਂ ਹੱਥੋਂ ਹਾਰ ਗਈ ਤਾਂ ਪੰਜਾਬ ਸਟੇਟ ਭਾਵ ਸਿੱਖ ਰਾਜ ਗ਼ੁਲਾਮ ਹੋ ਗਿਆ। ਇਕ ਸਮੇਂ ਅਜਿਹਾ ਜਾਪਣ ਲੱਗਾ ਸੀ ਜਿਵੇਂ ਲਗਪਗ ਸਮੁੱਚੀ ਸਿੱਖ ਮਾਨਸਿਕਤਾ ਨੇ ਅੰਦਰੋਂ-ਅੰਦਰ ਅੰਗਰੇਜ਼ਾਂ ਦੀ ਅਧੀਨਗੀ ਪ੍ਰਵਾਨ ਕਰ ਲਈ ਹੋਵੇ, ਪਰੰਤੂ ਜਦੋਂ ਅੰਗਰੇਜ਼ਾਂ ਦੀ ਗ਼ੁਲਾਮੀ ਝੱਲਦਿਆਂ ਸਿੱਖ ਧਰਮ ਅਤੇ ਗੁਰਦੁਆਰਾ ਸਾਹਿਬਾਨ ਉੱਪਰ ਖ਼ਤਰਾ ਬਣਿਆ ਤਾਂ ਅਕਾਲੀ ਸੋਚ ਦੇ ਧਾਰਨੀ, ਸਿੱਖ ਚਿੰਤਕ ਤੇ ਪੰਥਕ ਆਗੂਆਂ ਨੇ ਇੱਕਜੁਟਤਾ ਦਾ ਪ੍ਰਗਟਾਵਾ ਕਰਦਿਆਂ ਕੌਮ ਨੂੰ ਹਲੂਣਿਆ। ਵੱਡੀਆਂ ਕੁਰਬਾਨੀਆਂ ਅਤੇ ਲੰਮੇ ਸੰਘਰਸ਼ ਤੋਂ ਬਾਅਦ ਗ਼ੁਲਾਮ ਦੇਸ਼ ਅੰਦਰ ਅਜ਼ਾਦ ਸਿੱਖ ਸੰਸਥਾਵਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' (੧੫ ਨਵੰਬਰ, ੧੯੨੦ ਈ.) 'ਸਿੱਖਾਂ ਦੀ ਧਾਰਮਿਕ ਨੁਮਾਇੰਦਗੀ' ਅਤੇ 'ਸ਼੍ਰੋਮਣੀ ਅਕਾਲੀ ਦਲ' (੧੪ ਦਸੰਬਰ, ੧੯੨੦ ਈ.) 'ਸਿੱਖਾਂ ਦੀ ਰਾਜਨੀਤਿਕ ਨੁਮਾਇੰਦਗੀ' ਦਾ ਜਨਮ ਸ੍ਰੀ ਅੰਮ੍ਰਿਤਸਰ ਸਾਹਿਬ ਦੀ ਪਵਿੱਤਰ ਧਰਤੀ ਉੱਪਰ ਹੋਇਆ। ਇਨ੍ਹਾਂ ਦੋਹਾਂ ਸੰਸਥਾਵਾਂ ਦੀ ਸਥਾਪਨਾ ਸਿੱਖ ਕੌਮ ਦੀਆਂ ਇਤਿਹਾਸਿਕ ਤੇ ਵਡਮੁੱਲੀਆਂ ਪ੍ਰਾਪਤੀਆਂ ਹਨ। ਇਨ੍ਹਾਂ ਦੋਹਾਂ ਸੰਸਥਾਵਾਂ ਵੱਲੋਂ ਸਿੱਖ ਕੌਮ ਅਤੇ ਪੰਜਾਬ ਖਾਤਰ ਕੀਤੇ ਗਏ ਵੱਡੇ ਸੰਘਰਸ਼ਾਂ ਕਰਕੇ ਅੱਜ ਸਿੱਖਾਂ ਦੀ ਪਛਾਣ 'ਇੱਕ ਵੱਖਰੀ ਕੌਮ' ਵਜੋਂ ਬਣੀ ਹੋਈ ਹੈ।

ਅਜੋਕੇ ਸਮੇਂ ਵਿਚ ਸ਼੍ਰੋਮਣੀ ਅਕਾਲੀ ਦਲ ਦੀ ਅਗਵਾਈ ਹੇਠ ਜਿੱਥੇ ਸਿੱਖ 'ਪੰਜਾਬ ਸਟੇਟ' ਦੇ ਮੂਲ ਵਸਨੀਕ ਹੋਣ ਵਜੋਂ ਮਾਨਤਾ ਅਤੇ ਪਛਾਣ ਰੱਖਦੇ ਹਨ, ਉੱਥੇ ਹੀ 'ਸਿੱਖ ਰਾਜ' ਦੇ ਪ੍ਰਤੀਕ ਬਸੰਤੀ ਨਿਸ਼ਾਨ ਨੂੰ ਰਾਜਸੀ ਸ਼ਕਤੀ ਵਜੋਂ ਲਹਿਰਾਉਂਦੇ

ਹਨ। ਸ਼੍ਰੋਮਣੀ ਅਕਾਲੀ ਦਲ ਨੇ ੧੦੪ ਸਾਲਾਂ ਦੇ ਇਤਿਹਾਸ ਦੌਰਾਨ ਵੱਡੇ ਉਤਰਾਅ-ਚੜ੍ਹਾਅ ਵਿੱਚੋਂ ਲੰਘਦਿਆਂ ਸਿੱਖਾਂ ਦੀ ਇੱਕਮਾਤਰ ਰਾਜਸੀ ਪਾਰਟੀ ਦੇ ਤੌਰ 'ਤੇ ਭਾਰਤ ਅੰਦਰ ਸਿੱਖਾਂ ਦੀ ਸੰਵਿਧਾਨਕ ਨੁਮਾਇੰਦਗੀ ਨੂੰ ਯਕੀਨੀ ਬਣਾਇਆ ਹੈ। ਹੋਰਨਾਂ ਪਾਰਟੀਆਂ ਦਾ ਸਿੱਖਾਂ ਪ੍ਰਤੀ ਕਦੇ ਵੀ ਸਹਿਯੋਗੀ ਰਵੱਈਆ ਨਹੀਂ ਰਿਹਾ। ਇਤਿਹਾਸ ਅੰਦਰ ਵਾਪਰੀਆਂ ਘਟਨਾਵਾਂ ਅਤੇ ਮੌਜੂਦਾ ਸਮੇਂ ਦੇ ਵਰਤਾਰੇ ਦੇ ਮੱਦੇਨਜ਼ਰ ਇਹ ਕਿਹਾ ਜਾ ਸਕਦਾ ਹੈ ਕਿ ਦੂਜੀਆਂ ਰਾਜਸੀ ਪਾਰਟੀਆਂ ਨੇ ਕਦੇ ਵੀ ਸਿੱਖ ਹਿੱਤਾਂ ਲਈ ਸੰਜੀਦਾ ਯਤਨ ਨਹੀਂ ਕੀਤੇ।

ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਜੋ ਵਿਕਾਸ ਕਾਰਜ ਪੰਜਾਬ ਅਤੇ ਖਾਸਕਰ ਸਿੱਖਾਂ ਲਈ ਕੀਤੇ ਹਨ ਉਹ ਪੰਜਾਬ ਲਈ ਮੀਲ-ਪੱਥਰ ਸਾਬਤ ਹੋਏ ਹਨ। ਪੰਜਾਬ ਦੇ ਇਤਿਹਾਸ, ਸੱਭਿਆਚਾਰ ਅਤੇ ਕਦਰਾਂ-ਕੀਮਤਾਂ ਨੂੰ ਦੁਨੀਆ ਦੇ ਨਕਸ਼ੇ ਉੱਪਰ ਲਿਆਉਣ ਲਈ ਜੋ ਯਾਦਗਾਰਾਂ ਬਣਵਾਈਆਂ ਗਈਆਂ, ਉਹ ਆਪਣੇ-ਆਪ ਵਿਚ ਕੀਰਤੀਮਾਨ (ਰੀਕਾਰਡ) ਬਣ ਚੁੱਕੀਆਂ ਹਨ। ਜਿਵੇਂ ਕਿ- ਵਿਸ਼ਵ-ਪ੍ਰਸਿੱਧ ਵਿਰਾਸਤ-ਏ-ਖ਼ਾਲਸਾ (ਸ੍ਰੀ ਅਨੰਦਪੁਰ ਸਾਹਿਬ), ਬਾਬਾ ਬੰਦਾ ਸਿੰਘ ਬਹਾਦਰ ਯਾਦਗਾਰ (ਚੱਪੜਚਿੜੀ), ਵੱਡਾ ਘੱਲੂਘਾਰਾ ਯਾਦਗਾਰ (ਕੁੱਪ ਰੋਹੀੜਾ, ਸੰਗਰੂਰ), ਛੋਟਾ ਘੱਲੂਘਾਰਾ ਯਾਦਗਾਰ (ਕਾਹਨੂੰਵਾਨ ਛੰਭ, ਗੁਰਦਾਸਪੁਰ), ਜੰਗ-ਏ-ਆਜ਼ਾਦੀ ਯਾਦਗਾਰ (ਕਰਤਾਰਪੁਰ, ਜਲੰਧਰ), ਪੰਜਾਬ ਰਾਜ ਜੰਗੀ ਨਾਇਕ ਯਾਦਗਾਰ, ਵਾਰ ਹੀਰੋਜ਼ ਮੈਮੋਰੀਅਲ (ਸ੍ਰੀ ਅੰਮ੍ਰਿਤਸਰ ਸਾਹਿਬ), ਗੋਲਡਨ ਗੇਟ (ਸ੍ਰੀ ਅੰਮ੍ਰਿਤਸਰ ਸਾਹਿਬ), ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਬਣਾਏ ਗਏ ਐਂਟਰੈਂਸ ਪਲਾਜ਼ਾ ਤੇ ਬੇਸਮੈਂਟ ਵਿਚ ਮਲਟੀਮੀਡੀਆ ਸੈਂਟਰ ਅਤੇ ਹੈਰੀਟੇਜ਼ ਸਟਰੀਟ (ਸ੍ਰੀ ਅੰਮ੍ਰਿਤਸਰ ਸਾਹਿਬ) ਭਗਤ ਰਵਿਦਾਸ ਯਾਦਗਾਰ (ਖੁਰਾਲਗੜ੍ਹ, ਹੁਸ਼ਿਆਰਪੁਰ) ਅਤੇ ਪੰਜਾਬ ਦੇ ਵਿਰਸੇ ਦੀ ਪੇਸ਼ਕਾਰੀ ਕਰਦਾ ਸਾਡਾ ਪਿੰਡ (ਸ੍ਰੀ ਅੰਮ੍ਰਿਤਸਰ ਸਾਹਿਬ) ਆਦਿ। ਇਸ ਤੋਂ ਇਲਾਵਾ ਸ਼੍ਰੋਮਣੀ ਅਕਾਲੀ ਦਲ ਨੇ ਮੁੱਖ ਮੰਤਰੀ ਤੀਰਥ ਦਰਸ਼ਨ ਯਾਤਰਾ ਸਕੀਮ ਰਾਹੀਂ ਲੱਖਾਂ ਲੋਕਾਂ ਨੂੰ ਮੁਫਤ ਧਾਰਮਿਕ ਯਾਤਰਾ ਵੀ ਕਰਵਾਈ।

ਸ਼੍ਰੋਮਣੀ ਅਕਾਲੀ ਦਲ ਵੱਲੋਂ ਕੀਤੇ ਗਏ ਉਕਤ ਕਾਰਜਾਂ ਨਾਲ ਪੰਜਾਬ ਅੰਦਰ ਵੱਸਦੇ ਹਰੇਕ ਪੰਜਾਬੀ ਨੂੰ ਸਿੱਧੇ ਜਾਂ ਅਸਿੱਧੇ ਰੂਪ ਵਿਚ ਲਾਭ ਪਹੁੰਚਿਆ ਹੈ, ਜਿਸ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਜੇਕਰ ਉਕਤ ਲੋਕ-ਭਲਾਈ ਕਾਰਜਾਂ ਨੂੰ ਦੇਖੀਏ ਤਾਂ ਇੰਝ ਜਾਪਦਾ ਹੈ ਕਿ ਜੇਕਰ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਇੱਕ ਵਾਰ ਫੇਰ ਬਣ ਜਾਂਦੀ ਤਾਂ ਹੋਰ ਵੀ ਵੱਡੀਆਂ ਯੋਜਨਾਵਾਂ ਨੂੰ ਅਮਲ ਵਿਚ ਲਿਆਂਦਾ ਜਾਣਾ ਸੀ, ਜਿਵੇਂ ਕਿ ਉਨ੍ਹਾਂ ਦੇ ਚੋਣ ਘੋਸ਼ਣਾ-ਪੱਤਰ ਵਿਚ ਵੀ ਦੱਸਿਆ ਗਿਆ ਸੀ। ਜ਼ਿਕਰਯੋਗ ਹੈ ਕਿ ਜਿਹੜੀ ਵੀ ਪਾਰਟੀ ਜਿੱਤਦੀ ਹੈ ਉਸ ਨੂੰ ਪਿਛਲੀ ਸਰਕਾਰ ਨਾਲੋਂ ਜ਼ਿਆਦਾ ਵਿਕਾਸ ਕਾਰਜ ਕਰਨੇ

ਹੁੰਦੇ ਹਨ ਤਾਂ ਜੋ ਉਹ ਮੁੜ ਸੱਤਾ ਵਿਚ ਆ ਸਕੇ। ਇਸੇ ਲਈ ਸ਼੍ਰੋਮਣੀ ਅਕਾਲੀ ਦਲ ਨੇ ਜੋ ਉਕਤ ਵਿਕਾਸ ਕਾਰਜ ਕੀਤੇ ਸਨ, ਮੁੜ ਸਰਕਾਰ ਬਣਨ ਦੀ ਸੂਰਤ ਵਿਚ ਉਨ੍ਹਾਂ ਲਈ ਆਪਣੇ ਹੀ ਕੀਤੇ ਉਕਤ ਕਾਰਜਾਂ ਤੋਂ ਵੱਧ ਵਿਕਾਸ ਕਾਰਜ ਕਰਨੇ ਆਪਣੇ-ਆਪ ਵਿਚ ਹੀ ਮੁੱਖ ਨਿਸ਼ਾਨਾ ਬਣ ਜਾਣਾ ਸੀ। ਇਸ ਨਾਲ ਜਿੱਥੇ ਪੰਜਾਬ ਦਾ ਵਿਕਾਸ ਹੋਰ ਤੇਜ਼ ਹੋਣਾ ਸੀ, ਉੱਥੇ ਹੀ ਸਮੂਹ ਪੰਜਾਬੀਆਂ ਦੀ ਜ਼ਿੰਦਗੀ ਸਾਕਾਰਾਤਮਕ ਤਬਦੀਲੀਆਂ ਨਾਲ ਹੋਰ ਸੁਖਾਲੀ ਬਣ ਜਾਣੀ ਸੀ।

ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਆਪਣੀ ਪਾਰਟੀ ਹੈ ਅਤੇ ਇਹ ਸਿੱਖ ਸੰਗਤ ਨੂੰ ਜੁਆਬਦੇਹ ਵੀ ਹੈ। ਕਿਸੇ ਵੀ ਸਮਾਜ ਜਾਂ ਸੰਸਥਾ ਦਾ ਬਦਲਦੇ ਹਾਲਾਤਾਂ ਦਰਮਿਆਨ ਚੰਗੇ ਅਤੇ ਮਾੜੇ ਦੋਵੇਂ ਤਰ੍ਹਾਂ ਦੇ ਅਸਰਾਂ ਤੋਂ ਪ੍ਰਭਾਵਿਤ ਹੋਣਾ ਕੁਦਰਤੀ ਹੁੰਦਾ ਹੈ। ਇਹ ਸਮੂਹਿਕ ਵਿਚਾਰਧਾਰਾਵਾਂ ਦੇ ਆਪਸੀ ਟਕਰਾਅ ਕਾਰਨ ਵੀ ਹੋ ਸਕਦਾ ਹੈ ਜਦੋਂ ਕੋਈ ਸਾਂਝੀ ਰਾਇ ਜਾਂ ਮੱਤ ਦੀ ਪ੍ਰਾਪਤੀ ਨਾ ਹੋ ਰਹੀ ਹੋਵੇ। ਅਜੋਕੇ ਸਮੇਂ ਸ਼੍ਰੋਮਣੀ ਅਕਾਲੀ ਦਲ ਪ੍ਰਤੀ ਜੋ ਸ਼ੰਕੇ ਉਠ ਰਹੇ ਹਨ ਉਨ੍ਹਾਂ ਨੂੰ ਸੰਵਾਦ ਰਾਹੀਂ ਅਤੇ ਪ੍ਰਸ਼ਨਾਂ ਦੇ ਉੱਤਰਾਂ ਰਾਹੀਂ ਖਤਮ ਕਰਨਾ ਚਾਹੀਦਾ ਹੈ। ਇਹ ਵੀ ਜ਼ਰੂਰੀ ਹੈ ਕਿ ਪੰਥਕ ਮਸਲਿਆਂ ਦੀ ਸੋਝੀ ਰੱਖਣ ਵਾਲੇ ਸਿੱਖ ਨੌਜੁਆਨਾਂ ਨੂੰ ਸ਼੍ਰੋਮਣੀ ਅਕਾਲੀ ਦਲ ਵਿਚ ਜ਼ਿਆਦਾ ਸਰਗਰਮ ਕੀਤਾ ਜਾਣਾ ਚਾਹੀਦਾ ਹੈ ਤਾਂ ਜੋ ਸ਼੍ਰੋਮਣੀ ਅਕਾਲੀ ਦਲ ਅਤੇ ਸਿੱਖ ਕੌਮ ਦੇ ਬਹੁਪੱਖੀ ਵਿਕਾਸ ਨੂੰ ਵਧੇਰੇ ਬਲ ਮਿਲ ਸਕੇ।

ਇਸ ਤੋਂ ਇਲਾਵਾ ਸਮੇਂ-ਸਮੇਂ ਪੈਦਾ ਹੁੰਦੇ ਧਾਰਮਿਕ ਮਸਲਿਆਂ ਨੂੰ ਹੱਲ ਕਰਨ ਲਈ ਸ਼੍ਰੋਮਣੀ ਅਕਾਲੀ ਦਲ ਸੰਗਤਾਂ ਪਾਸੋਂ ਸਿੱਖ ਰਹਿਤ ਮਰਯਾਦਾ ਦੀ ਰੋਸ਼ਨੀ ਅਤੇ ਗੁਰਮਤਿ ਅਨੁਸਾਰੀ ਸੁਝਾਅ ਲੈ ਕੇ ਸੰਗਤੀ-ਰੂਪ ਵਿਚ ਇੱਕ ਸਾਂਝੀ ਰਾਇ/ਫੈਸਲਾ ਪ੍ਰਵਾਨ ਕਰੇ, ਤਾਂ ਜੋ ਕੌਮ ਅੰਦਰ ਕਿਸੇ ਤਰ੍ਹਾਂ ਦਾ ਸ਼ੰਕਾ ਪੈਦਾ ਹੀ ਨਾ ਹੋ ਸਕੇ ਅਤੇ ਨਾ ਹੀ ਵਿਰੋਧੀ ਧਿਰਾਂ ਧਾਰਮਿਕ ਮਸਲਿਆਂ ਤੋਂ ਸਿਆਸੀ ਲਾਹਾ ਲੈ ਸਕਣ।

ਅਕਸਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉੱਪਰ ਸ਼੍ਰੋਮਣੀ ਅਕਾਲੀ ਦਲ ਦਾ ਕਬਜ਼ਾ ਹੋਣ ਦੀਆਂ ਗੱਲਾਂ ਨਾਲ ਵਿਰੋਧੀਆਂ ਵੱਲੋਂ ਧਾਰਮਿਕ ਭਾਵਨਾਵਾਂ ਦੀ ਸਿਆਸਤ ਖੇਡਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਜਿਸ ਬਾਰੇ ਸਮਝਣਾ ਬੇਹੱਦ ਜ਼ਰੂਰੀ ਹੈ ਤਾਂ ਜੋ ਸਿੱਖਾਂ ਅੰਦਰ ਪੈਦਾ ਕੀਤੀ ਗਈ ਉਲਝਣ ਨੂੰ ਸੁਲਝਾਇਆ ਜਾ ਸਕੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇੱਕ ਸੰਵਿਧਾਨਕ ਸੰਸਥਾ ਹੈ ਜਿਸ ਦੀਆਂ ਚੋਣਾਂ ਭਾਰਤ ਸਰਕਾਰ ਵੱਲੋਂ ਕਰਵਾਈਆਂ ਜਾਂਦੀਆਂ ਹਨ। ਇਨ੍ਹਾਂ ਚੋਣਾਂ ਵਿਚ ਵੋਟ ਪਾਉਣ ਦਾ ਅਧਿਕਾਰ ਕੇਵਲ ਅੰਮ੍ਰਿਤਧਾਰੀ ਅਤੇ ਸਾਬਤ-ਸੂਰਤ ਸਿੱਖ ਨੂੰ ਹੁੰਦਾ ਹੈ। ਭਾਵ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੋਣਾਂ ਵਿਚ ਕੇਵਲ ਸਿੱਖਾਂ ਵੱਲੋਂ ਵੋਟਾਂ ਪਾਈਆਂ ਜਾਂਦੀਆਂ ਹਨ, ਨਾ ਕਿ ਕਿਸੇ ਹੋਰ ਧਰਮ ਦੇ ਲੋਕਾਂ ਵੱਲੋਂ। ਉਮੀਦਵਾਰਾਂ ਨੂੰ ਸਿੱਖ ਸੰਗਤ ਵੱਲੋਂ ਵੋਟਾਂ ਰਾਹੀਂ ਚੁਣ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ

ਮੈਂਬਰ ਬਣਾ ਕੇ ਹਾਊਸ ਵਿਚ ਭੇਜਿਆ ਜਾਂਦਾ ਹੈ, ਜੋ ਇਸ ਸੰਸਥਾ ਦਾ ਪ੍ਰਬੰਧ ਚਲਾਉਂਦੇ ਹਨ। ਸ਼੍ਰੋਮਣੀ ਅਕਾਲੀ ਦਲ ਇਨ੍ਹਾਂ ਚੋਣਾਂ ਵਿਚ ਆਪਣੇ ਉਮੀਦਵਾਰ ਖੜ੍ਹੇ ਕਰਦਾ ਹੈ ਅਤੇ ਪਿਛਲੇ ੧੦੦ ਸਾਲਾਂ ਵਿਚ ਹਮੇਸ਼ਾ ਸ਼੍ਰੋਮਣੀ ਅਕਾਲੀ ਦਲ ਦੇ ਉਮੀਦਵਾਰਾਂ ਨੂੰ ਹੀ ਸਿੱਖ ਸੰਗਤ ਨੇ ਵੋਟਾਂ ਪਾ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਚੁਣਿਆ ਹੈ। ਇਸ ਤਰ੍ਹਾਂ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਉਮੀਦਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਬੰਧ ਚਲਾਉਂਦੇ ਹਨ। ਸਿੱਖ ਸੰਗਤ ਵੱਲੋਂ ਚੁਣੇ ਗਏ ਮੈਂਬਰ ਸ਼੍ਰੋਮਣੀ ਅਕਾਲੀ ਦਲ ਪਾਰਟੀ ਨਾਲ ਸੰਬੰਧਿਤ ਹੋਣ ਕਾਰਨ ਇਹ ਮੈਂਬਰ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਨਵਾਂ ਪ੍ਰਧਾਨ ਐਲਾਨਣ ਦੇ ਅਧਿਕਾਰ ਦੇ ਦਿੰਦੇ ਹਨ, ਤਾਂ ਜੋ ਚਲੰਤ ਹਾਲਾਤਾਂ ਦੇ ਮੱਦੇਨਜ਼ਰ ਕਿਸੇ ਯੋਗ ਮੈਂਬਰ ਨੂੰ ਪ੍ਰਧਾਨਗੀ ਦੀ ਸੇਵਾ ਕਰਨ ਦਾ ਮੌਕਾ ਮਿਲੇ ਅਤੇ ਪ੍ਰਧਾਨਗੀ ਪਦ ਲਈ ਕਿਸੇ ਤਰ੍ਹਾਂ ਦਾ ਝਗੜਾ ਪੈਦਾ ਨਾ ਹੋ ਸਕੇ। ਇਹ ਕੋਈ ਗ਼ੈਰ-ਕਾਨੂੰਨੀ ਜਾਂ ਗ਼ੈਰ-ਸੰਵਿਧਾਨਕ ਕਾਰਵਾਈ ਨਹੀਂ ਹੈ। ਏਨੀ ਸਪੱਸ਼ਟ ਚੋਣ ਪ੍ਰਕਿਰਿਆ ਨੂੰ ਸਿੱਖ ਕੌਮ ਅੰਦਰ ਪਾੜ ਪਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉੱਪਰ ਕਬਜ਼ਾ ਕਰਨ ਨਾਲ ਜੋੜ ਦਿੱਤਾ ਗਿਆ ਤਾਂ ਜੋ ਸਿੱਖਾਂ ਅੰਦਰ ਸ਼੍ਰੋਮਣੀ ਅਕਾਲੀ ਦਲ ਪ੍ਰਤੀ ਨਫ਼ਰਤ ਫੈਲਾਈ ਜਾ ਸਕੇ ਅਤੇ ਸਿੱਖ ਕੌਮ ਨੂੰ ਕਮਜ਼ੋਰ ਕੀਤਾ ਜਾ ਸਕੇ। ਵਿਚਾਰਨਯੋਗ ਹੈ ਕਿ ਜੇਕਰ ਵੋਟਾਂ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ ਕੋਈ ਵੀ ਪਾਰਟੀ ਪ੍ਰਾਪਤ ਕਰ ਸਕਦੀ ਹੈ ਤਾਂ ਕਿਸ ਸਾਜ਼ਿਸ਼ ਤਹਿਤ ਸਿੱਖਾਂ ਨੂੰ ਭਰਾ-ਮਾਰੂ ਜੰਗ ਲਈ ਉਕਸਾਇਆ ਜਾਂਦਾ ਹੈ?

ਸ਼੍ਰੋਮਣੀ ਅਕਾਲੀ ਦਲ ਦੇ ਇਤਿਹਾਸ ਵਿਚ ਜ਼ਿਕਰ ਮਿਲਦਾ ਹੈ ਜਦੋਂ ਸਿੱਖਾਂ ਦੇ ਲੰਮੇ ਸੰਘਰਸ਼ ਦੇ ਮੱਦੇਨਜ਼ਰ ਅੰਗਰੇਜ਼ਾਂ ਦੇ ਗ਼ੁਲਾਮ ਦੇਸ਼ ਅੰਦਰ ਜੋ ਲੋਕਤੰਤਰਿਕ ਢੰਗ ਨਾਲ ੧੯੨੬ ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਹੋਈਆਂ ਉਸ ਸਮੇਂ ਸਰਕਾਰੀ ਧੱਕੇਸ਼ਾਹੀ ਤਹਿਤ ਕਈ ਸਿੱਖ ਆਗੂਆਂ ਦੇ ਕਾਗਜ਼ ਤਕ ਰੱਦ ਕਰਵਾਏ ਗਏ ਪਰੰਤੂ ਇਸਦੇ ਬਾਵਜੂਦ ਸ਼੍ਰੋਮਣੀ ਅਕਾਲੀ ਦਲ ਨੇ ਜਿੱਤ ਹਾਸਲ ਕੀਤੀ। ਕਹਿਣ ਤੋਂ ਭਾਵ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਤੋਂ ਹੀ ਸਿੱਖ-ਵਿਰੋਧੀ ਤਾਕਤਾਂ ਸ਼੍ਰੋਮਣੀ ਅਕਾਲੀ ਦਲ ਨੂੰ ਢਾਅ ਲਗਾਉਣ ਲਈ ਕਾਰਜਸ਼ੀਲ ਹਨ, ਕਿਉਂਕਿ ਇਹ ਸਿੱਖਾਂ ਦੀ ਆਪਣੀ ਪਾਰਟੀ ਹੈ ਅਤੇ ਸਿੱਖਾਂ ਨੂੰ ਰਾਜਨੀਤਿਕ ਸ਼ਕਤੀ ਪ੍ਰਦਾਨ ਕਰਦੀ ਹੈ। ਇਤਿਹਾਸ ਤੋਂ ਸੇਧ ਲੈਂਦਿਆਂ ਸਿੱਖ ਸੰਗਤ ਨੂੰ ਵਿਰੋਧੀਆਂ ਦੀਆਂ ਅਜਿਹੀਆਂ ਸਾਜ਼ਿਸ਼ਾਂ ਤੋਂ ਸੁਚੇਤ ਹੋਣਾ ਚਾਹੀਦਾ।

ਕਿਸੇ ਵੀ ਘੱਟ-ਗਿਣਤੀ ਧਰਮ ਲਈ ਆਪਣੀ ਰਾਜਨੀਤਿਕ ਪਾਰਟੀ ਹੋਣ ਸੰਬੰਧੀ ਦੱਸੇ ਗਏ ਉਕਤ ਮਹੱਤਵਪੂਰਨ ਨੁਕਤੇ ਸਿੱਖਾਂ ਲਈ ਸ਼੍ਰੋਮਣੀ ਅਕਾਲੀ ਦਲ ਦੀ ਅਹਿਮੀਅਤ ਦੀ ਵਕਾਲਤ ਕਰਦੇ ਹਨ। ਉਕਤ ਨੁਕਤਿਆਂ ਤੋਂ ਇਲਾਵਾ ਸਿੱਖਾਂ ਨੂੰ ਖ਼ਤਮ

ਕਰਨ ਲਈ ਵਰਤੇ ਜਾਂਦੇ ਲੁਕਵੇਂ ਏਜੰਡਿਆਂ ਤੋਂ ਵੀ ਸਾਡੇ ਪੁਰਖੇ ਬਾਖੂਬੀ ਜਾਣੂੰ ਸਨ। ਅੰਗਰੇਜ਼ਾਂ ਵੱਲੋਂ ਸਿੱਖਾਂ ਉੱਪਰ ਅਸਹਿ ਤੇ ਅਕਹਿ ਤਸ਼ੱਦਦ ਕੀਤੇ ਗਏ ਅਤੇ ਦੇਸ਼ ਗ਼ੁਲਾਮ ਹੋਣ ਦੇ ਬਾਵਜੂਦ ਵੀ ਸਿੱਖ ਸੰਗਤ ਨੇ ਆਪਣੀ ਵੱਖਰੀ ਰਾਜਸੀ ਪਾਰਟੀ ਸਥਾਪਿਤ ਕਰਨ ਲਈ ਸੰਘਰਸ਼ ਦਾ ਰਾਹ ਚੁਣਿਆ। ਉਹ ਜਾਣਦੇ ਸਨ ਕਿ ਘੱਟ-ਗਿਣਤੀ ਧਰਮ ਹੋਣ ਕਾਰਨ ਸਿੱਖਾਂ ਦੀ ਰਾਜਸੀ ਸ਼ਕਤੀ ਸਥਾਪਿਤ ਕਰ ਕੇ ਹੀ ਧਰਮ ਨੂੰ ਸੁਰੱਖਿਅਤ ਕੀਤਾ ਜਾ ਸਕਦਾ ਹੈ। ਸ਼੍ਰੋਮਣੀ ਅਕਾਲੀ ਦਲ ਨੂੰ ਸਥਾਪਿਤ ਕਰਕੇ ਸਾਡੇ ਪੁਰਖਿਆਂ ਨੇ ਧਰਮਿਕ ਹੱਕਾਂ ਤੇ ਹਿੱਤਾਂ ਦੀ ਪ੍ਰਾਪਤੀ ਲਈ ਰਾਹ ਪੱਧਰਾ ਕੀਤਾ ਸੀ। ਸਿੱਖਾਂ ਕੋਲ ਸ਼੍ਰੋਮਣੀ ਅਕਾਲੀ ਦਲ ਤੋਂ ਬਿਨਾਂ ਹੋਰ ਕੋਈ ਪਾਰਟੀ ਨਹੀਂ ਹੈ ਜਿਸ ਉੱਪਰ ਸਿੱਖ ਕੌਮ ਧਾਰਮਿਕ ਹਿੱਤਾਂ ਦੀ ਪ੍ਰਾਪਤੀ ਕਰਨ ਲਈ ਜ਼ੋਰ ਪਾ ਸਕੇ। *'ਰਾਜ ਬਿਨਾ ਨਹ ਧਰਮ ਚਲੈਹੈਂ ਧਰਮ ਬਿਨਾ ਸਭ ਦਲੈ ਮਲੈ ਹੈਂ'* ਦੀ ਰੋਸ਼ਨੀ ਵਿਚ ਕਿਹਾ ਜਾ ਸਕਦਾ ਹੈ ਕਿ ਸ਼੍ਰੋਮਣੀ ਅਕਾਲੀ ਦਲ ਸਿੱਖ ਕੌਮ ਦੀ ਰਾਜਸੀ ਸ਼ਕਤੀ ਦਾ ਥੰਮ੍ਹ ਹੈ।

ਸਿੱਖ ਗੁਰੂ ਸਾਹਿਬਾਨ ਨੇ ਜ਼ੁਲਮ ਵਿਰੁੱਧ ਚੱਟਾਨ ਵਾਂਗ ਖੜ੍ਹਨ ਦੀ ਦਲੇਰੀ, ਬਹਾਦਰੀ ਤੇ ਹੌਂਸਲਾ ਸਿੱਖ ਕੌਮ ਅੰਦਰ ਬਾਖੂਬੀ ਭਰਿਆ ਹੈ। ਉਸੇ ਸਦਕਾ ਸਿੱਖ ਕੌਮ ਘੱਟ-ਗਿਣਤੀ ਹੋਣ ਦੇ ਬਾਵਜੂਦ ਭੈ-ਮੁਕਤ ਹੋ ਕੇ ਹੱਕਾਂ ਦੀ ਅਵਾਜ਼ ਉਠਾਉਂਦੀ ਹੈ ਅਤੇ ਉਸੇ ਦਲੇਰੀ ਦੀ ਭਾਵਨਾ ਨੇ ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ ਸੰਘਰਸ਼ ਨਾਲ ਭਰ ਦਿੱਤਾ। ਸਿੱਖ ਹੋਣ ਦੇ ਨਾਤੇ ਜਦੋਂ ਸ਼੍ਰੋਮਣੀ ਅਕਾਲੀ ਦਲ ਦਾ ਇਤਿਹਾਸ ਪੜ੍ਹਦੇ ਹਾਂ ਤਾਂ ਇੱਕ ਵਿਲੱਖਣ ਅਹਿਸਾਸ ਮਨ ਅੰਦਰ ਉਤਸ਼ਾਹ ਪੈਦਾ ਕਰਦਾ ਹੈ। ਉਹ ਅਹਿਸਾਸ ਹੈ, ਧਰਮ ਤੇ ਗੁਰਦੁਆਰਾ ਸਾਹਿਬਾਨ ਲਈ ਕੁਰਬਾਨੀ ਦੇਣ ਦਾ, ਪੰਥਕ ਜਜ਼ਬੇ ਨਾਲ ਭਰ ਜਾਣ ਦਾ ਅਤੇ ਕੌਮ ਦੇ ਦਰਦ ਨੂੰ ਆਪਣਾ ਦਰਦ ਸਮਝਣ ਦਾ। ਸਾਡੇ ਪੁਰਖਿਆਂ ਨੇ ਇਸ ਪਾਰਟੀ ਨੂੰ ਸਥਾਪਿਤ ਕਰਨ ਲਈ ਆਪਣੇ ਸਰੀਰਾਂ ਦੀਆਂ ਕੁਰਬਾਨੀਆਂ ਦਿੱਤੀਆਂ। ਬੇਗਾਨਿਆਂ ਦਾ ਵਿਰੋਧ ਝੱਲਦਿਆਂ ਅਤੇ ਆਪਣਿਆਂ ਦੇ ਪੂਰਨ ਸਹਿਯੋਗ ਤੋਂ ਬਿਨਾਂ ਪੰਥਕ ਆਗੂਆਂ ਨੇ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਤੀ ਲਈ ਆਪਣਾ-ਆਪ ਕੁਰਬਾਨ ਕਰ ਦਿੱਤਾ। ਇਸ ਲਈ ਬਿਨਾਂ ਸ਼ੱਕ ਸ਼੍ਰੋਮਣੀ ਅਕਾਲੀ ਦਲ ਸਿੱਖ ਕੌਮ ਦੀ ਵਡਮੁੱਲੀ ਪ੍ਰਾਪਤੀ ਅਤੇ ਸਦੀਵਕਾਲ ਦਾ ਸਰਮਾਇਆ ਹੈ। ਸ਼੍ਰੋਮਣੀ ਅਕਾਲੀ ਦਲ ਦਾ ਸੁਨਹਿਰੀ ਇਤਿਹਾਸ ਸਾਡੇ ਪੁਰਖਿਆਂ ਨੇ ਆਪਣੇ ਲਹੂ ਨਾਲ ਲਿਖਿਆ ਹੈ। ਇਤਿਹਾਸ ਵਿਚ ਦਰਜ ਆਪਣੇ ਪੁਰਖਿਆਂ ਦੇ ਜੀਵਨ ਤੋਂ ਸੇਧ ਲੈਂਦਿਆਂ ਸ਼੍ਰੋਮਣੀ ਅਕਾਲੀ ਦਲ ਨੂੰ ਪੰਥਕ ਹਿੱਤਾਂ ਲਈ ਵਰਤਣਾ ਸਮੁੱਚੀ ਸਿੱਖ ਕੌਮ ਦੀ ਜ਼ਿੰਮੇਵਾਰੀ ਅਤੇ ਫਰਜ਼ ਹੈ। ਸ਼੍ਰੋਮਣੀ ਅਕਾਲੀ ਦਲ ਸਿੱਖਾਂ ਦੀ ਸੰਵਿਧਾਨਕ ਨੁਮਾਇੰਦਗੀ ਹੈ ਜੋ ਸਿੱਖਾਂ ਨੂੰ ਪੰਜਾਬ ਅੰਦਰ ਰਾਜ-ਸੱਤਾ ਪ੍ਰਾਪਤ ਕਰਵਾਉਂਦੀ ਹੈ ਤਾਂ ਜੋ ਸਿੱਖ ਆਪਣੇ ਹਿੱਤਾਂ ਅਤੇ ਹੱਕਾਂ ਦੀ ਪੂਰਤੀ ਕਰ ਸਕਣ। ਇਸ ਲਈ ਸਿੱਖਾਂ ਲਈ ਸ਼੍ਰੋਮਣੀ ਅਕਾਲੀ ਦਲ ਦੀ ਅਹਿਮੀਅਤ ਇੱਕ ਰਾਜਨੀਤਿਕ ਪਾਰਟੀ ਤੋਂ ਵੱਧ ਕੇ ਪੰਥਕ ਪਾਰਟੀ ਵਜੋਂ ਹੈ। ■

*ਨਵੰਬਰ ੨੦੨੪ ਦਾ ਬਾਕੀ:*

# ਕੀ ਆਰ.ਐੱਸ.ਐੱਸ. ਨੇ ਮੁਸਲਿਮ ਲੀਗ ਦੇ ਦੰਗਾਕਾਰੀਆਂ ਕੋਲੋਂ ਸ੍ਰੀ ਦਰਬਾਰ ਸਾਹਿਬ ਨੂੰ ਬਚਾਇਆ?

*-ਸ. ਜਸਕਰਨ ਸਿੰਘ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਛਾਪੀ ਗਈ ਗੁਰਬਚਨ ਸਿੰਘ ਤਾਲਿਬ ਦੀ ਪੁਸਤਕ- ਮੁਸਲਿਮ ਲੀਗ ਦੇ ਹਮਲੇ ਦੀ ਵਿਥਿਆ ਵਿਚ (ਪੰਨਾ- ੮੫ ਤੋਂ ੧੦੨) ਲੇਖਕ ਨੇ ਵੰਡ ਦੇ ਸਮੇਂ ਸ੍ਰੀ ਅੰਮ੍ਰਿਤਸਰ ਵਿਚ ਹੋਈਆਂ ਘਟਨਾਵਾਂ ਦੇ ਤੱਥ ਬਹੁਤ ਹੀ ਵਿਸਥਾਰ ਵਿਚ ਦਰਜ ਕੀਤੇ ਹਨ। ਮਾਰਚ ੧੯੪੭ ਵਿਚ ਸ੍ਰੀ ਅੰਮ੍ਰਿਤਸਰ ਵਿਖੇ ਹਿੰਦੂ ਤੇ ਸਿੱਖਾਂ ਨਾਲ ਮੁਸਲਿਮ ਲੀਗੀਆਂ ਦੀਆਂ ਜੋ ਝੜਪਾਂ ਹੋਈਆਂ ਉਨ੍ਹਾਂ ਬਾਰੇ ਤਾਲਿਬ ਲਿਖਦੇ ਹਨ ਕਿ ਇੱਥੇ ਲੀਗ ਨੇ ਆਪਣੀ ਪੂਰੀ ਤਾਕਤ ਖ਼ਰਚ ਕਰਦਿਆਂ ਮਾਰਚ ਤੋਂ ਅਗਸਤ ਤਕ ਇੱਕ-ਪੱਖੀ ਲੜਾਈ ਕੀਤੀ, ਜਿਸ ਵਿਚ ਮੁਸਲਮਾਨਾਂ ਪਾਸ ਭਾਰੀ ਤਾਕਤ ਸੀ, ਸਿੱਖਾਂ ਨੇ ਸਿਰ-ਧੜ ਦੀ ਬਾਜ਼ੀ ਲਾਈ। ਉਨ੍ਹਾਂ ਸ੍ਰੀ ਅੰਮ੍ਰਿਤਸਰ ਨੂੰ ਇੱਕ ਤਰ੍ਹਾਂ ਦਾ ਸਟਾਲਿਨ ਗਰਾਡ ਕਿਹਾ। ਸਿੱਖਾਂ ਨੇ ਇਸ ਲੜਾਈ ਨੂੰ ਆਪਣਿਆਂ ਸਿਰਾਂ ਉੱਪਰ ਜਰਿਆ ਤੇ ਹਮਲੇ ਨੂੰ ਇੰਞ ਹੀ ਸਹਾਰਿਆ ਜਿਵੇਂ ਲੰਡਨ ਨੇ ੧੯੪੦-੪੧ ਵਿਚ ਤੇ ਸਟਾਲਿਨ ਗਰਾਡ ਨੇ ੧੯੪੪ ਤੀਕ ਸਹਾਰਿਆ ਸੀ। ਸਮੁੱਚੀ ਪੁਸਤਕ ਵਿਚ ਕਿਤੇ ਵੀ ਜ਼ਿਕਰ ਨਹੀਂ ਆਇਆ ਕਿ ਲੀਗੀਏ ਸ੍ਰੀ ਦਰਬਾਰ ਸਾਹਿਬ ਦੇ ਨੇੜ੍ਹੇ ਪਹੁੰਚੇ ਜਾਂ ਹਮਲਾ ਕੀਤਾ ਜਾਂ ਆਰ.ਐੱਸ.ਐੱਸ. ਵੱਲੋਂ ਇੱਥੇ ਸੁਰੱਖਿਆ ਲਈ ਆਪਣੇ ਸ੍ਵਯਮਸੇਵਕ ਨਿਯੁਕਤ ਕੀਤੇ ਗਏ ਹੋਣ। ਪੰਜ ਮਾਰਚ ਨੂੰ ਰਾਤ ਵੇਲੇ ਮੁਸਲਮਾਨਾਂ ਨੇ ਕ੍ਰਿਸ਼ਨਾ ਮਾਰਕੀਟ (ਸ੍ਰੀ ਦਰਬਾਰ ਸਾਹਿਬ ਤੋਂ ੫੦੦ ਮੀਟਰ ਦੀ ਦੂਰੀ 'ਤੇ ਸਥਿਤ) ਅਤੇ ਸ੍ਰੀ ਦਰਬਾਰ ਸਾਹਿਬ ਉੱਪਰ ਹਮਲਾ ਕਰਨ ਦੀ ਵਿਉਂਤ ਬਣਾਈ ਪਰ ਮਲਕਾ ਦੇ ਬੁੱਤ ਤੇ ਚੌਂਕ ਫੁਵਾਰੇ ਦੀ ਸੜਕ ਉੱਪਰ ਆਹਮੋ-ਸਾਹਮਣੇ ਲੜਾਈ ਹੋਈ, ਜਿਸ ਵਿਚ ਹਿੰਦੂਆਂ ਅਤੇ ਸਿੱਖਾਂ ਦੇ ਹੌਂਸਲੇ ਤੇ ਦਮ ਨੇ ਮੁਸਲਮਾਨ ਹਮਲਾਵਰਾਂ ਨੂੰ ਨਸਾ ਦਿੱਤਾ ਤੇ ਸ੍ਰੀ ਦਰਬਾਰ ਸਾਹਿਬ ਨੂੰ ਜੋ ਖ਼ਤਰਾ ਸੀ, ਉਹ ਹੱਟ ਗਿਆ ਅਤੇ ਲੀਗੀਏ ਦੁਬਾਰਾ ਇਸ ਪਾਸੇ ਵੱਲ ਨਹੀਂ ਆਏ। ਇਨ੍ਹਾਂ ਦੀ ਪੁਸਤਕ ਅਨੁਸਾਰ ੫ ਮਾਰਚ ਨੂੰ ਸ੍ਰੀ ਦਰਬਾਰ ਸਾਹਿਬ ਵਿਖੇ ਕਮੇਟੀ ਦੇ ਦੋ ਦਰਜਨ ਦੇ ਕਰੀਬ ਸੇਵਾਦਾਰ ਸਨ, ਜਿਨ੍ਹਾਂ ਪਾਸ ਕਿਰਪਾਨਾਂ ਸਨ ਅਤੇ ਕਰੀਬ ਦੋ ਕੁ ਹਜ਼ਾਰ ਨਿਹੱਥੇ ਯਾਤਰੂ ਵੀ ਮੌਜੂਦ ਸਨ। ਇਸ ਤੋਂ ਸਿੱਧ ਹੁੰਦਾ ਹੈ ਕਿ ਜੇਕਰ ਉਸ ਰਾਤ ਜਾਂ ਅਗਲੇ ਦਿਨਾਂ ਵਿਚ ਸ੍ਰੀ ਦਰਬਾਰ ਸਾਹਿਬ ਵਿਖੇ ਹਮਲਾ ਹੁੰਦਾ ਤਾਂ ਇੱਥੇ

** ਲੇਖਕ, ਸੂਚਨਾ ਤਕਨਾਲੋਜੀ ਵਿਭਾਗ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੭੬੬-੮੯੯੩੦*

ਇਤਨੇ ਸਿੱਖ ਮੌਜੂਦ ਸਨ ਕਿ ਉਹ ਮੁਕਾਬਲਾ ਕਰ ਸਕਦੇ, ਫਿਰ ਆਰ.ਐੱਸ.ਐੱਸ-ਪੱਖੀ ਘੜੇ ਜਾ ਰਹੇ ਗ਼ਲਤ ਬਿਰਤਾਂਤ ਨੂੰ ਸਹੀ ਕਿਵੇਂ ਮੰਨਿਆ ਜਾਵੇ? ਤਾਲਿਬ ਵੱਲੋਂ ਦਰਜ ਕੀਤੇ ਗਏ ਸਰਕਾਰੀ ਅੰਕੜਿਆਂ ਅਨੁਸਾਰ ੫ ਮਾਰਚ ਤੋਂ ਲੈ ਕੇ ੨੨ ਮਈ, ੧੯੪੭ ਈ. ਤਕ ਇਕੱਲੇ ਸ੍ਰੀ ਅੰਮ੍ਰਿਤਸਰ ਵਿਚ ਤਕਰੀਬਨ ੧੭੪ ਸਿੱਖਾਂ, ੬੯ ਹਿੰਦੂਆਂ ਤੇ ੮੫ ਮੁਸਲਮਾਨਾਂ ਦੀਆਂ ਮੌਤਾਂ ਹੋਈਆਂ।

ਪਦਮ ਸ੍ਰੀ ਪ੍ਰੋਫੈਸਰ ਰਘੂਵੇਂਦਰ ਤੰਵਰ ਜੋ ਕਿ ਮੌਜੂਦਾ ਸਮੇਂ ਭਾਰਤੀ ਇਤਿਹਾਸ ਰੀਸਰਚ ਕੌਂਸਲ ਦੇ ਚੇਅਰਮੈਨ ਹਨ, ਉਨ੍ਹਾਂ ਨੇ ਵੰਡ ਨਾਲ ਸੰਬੰਧਿਤ ਆਪਣੀ ਬਹੁਤ ਹੀ ਮਹੱਤਵਪੂਰਨ ਪੁਸਤਕ 'ਰਿਪੋਰਟਿੰਗ ਦ ਪਾਰਟੀਸ਼ਨ ਆਫ ਪੰਜਾਬ ੧੯੪੭ ਪ੍ਰੈੱਸ, ਪਬਲਿਕ ਐਂਡ ਅਦਰ ਓਪੀਨੀਅਨ' (ਪੰਨਾ ੧੨੨) ਉੱਤੇ ਲਿਖਿਆ ਹੈ ਕਿ ੬ ਮਾਰਚ ਨੂੰ ਅੰਮ੍ਰਿਤਸਰ ਦੇ ਫਸਾਦ ਵਿਚ ੨੭ ਮੌਤਾਂ ਤੇ ੧੦੦ ਤੋਂ ਵੱਧ ਵਿਅਕਤੀ ਜ਼ਖ਼ਮੀ ਹੋਏ ਅਤੇ ੭ ਮਾਰਚ ਨੂੰ ਇੱਥੇ ਫੌਜ ਤਾਇਨਾਤ ਹੋ ਗਈ ਸੀ। ਇਨ੍ਹਾਂ ਵੀ ਆਪਣੀ ਪੁਸਤਕ ਵਿਚ ਕਿਤੇ ਜ਼ਿਕਰ ਨਹੀਂ ਕੀਤਾ ਕਿ ਮੁਸਲਿਮ ਲੀਗੀਆਂ ਨੇ ਸ੍ਰੀ ਦਰਬਾਰ ਸਾਹਿਬ ਉੱਤੇ ਕੋਈ ਹਮਲਾ ਕੀਤਾ ਹੋਵੇ ਜਾਂ ਆਰ.ਐੱਸ.ਐੱਸ. ਨੇ ਇੱਥੋਂ ਦੀ ਸੁਰੱਖਿਆ ਲਈ ਆਪਣੇ ਸ੍ਵਯਮਸੇਵਕਾਂ ਦੀਆਂ ਕੋਈ ਨਿਯੁਕਤੀਆਂ ਕੀਤੀਆਂ ਹੋਣ।

ਉਸ ਸਮੇਂ ਦੇ ਅੰਗਰੇਜ਼ੀ ਅਖ਼ਬਾਰ 'ਸਿਵਲ ਐਂਡ ਮਿਲਟਰੀ ਗਜ਼ਟ' (ਸੀ.ਐੱਮ.ਜੀ.) ਵਿਚ ੮ ਮਾਰਚ, ੧੯੪੭ ਈ. ਨੂੰ ਪਹਿਲੇ ਪੰਨੇ ਉੱਤੇ ਅੰਮ੍ਰਿਤਸਰ ਦੀਆਂ ਘਟਨਾਵਾਂ ਬਾਰੇ ਖ਼ਬਰ ਛਪੀ ਹੈ, ੭ ਮਾਰਚ ਨੂੰ ਭੇਜੀ ਗਈ ਇਹ ਖ਼ਬਰ ਦੱਸਦੀ ਹੈ ਕਿ ਸ਼ਹਿਰ ਵਿਚ ਭਾਰੀ ਗੜਬੜ ਹੋਣ ਕਾਰਨ ਮੁਸਲਿਮ ਮੁਹੱਲਿਆਂ ਵਿੱਚੋਂ ਹਿੰਦੂਆਂ ਤੇ ਸਿੱਖਾਂ ਨੂੰ ਬਚਾ ਕੇ ਸ੍ਰੀ ਦਰਬਾਰ ਸਾਹਿਬ ਜਾਂ ਸਿਵਲ ਲਾਈਨ ਵਿਖੇ ਲਿਆਂਦਾ ਗਿਆ। ਅਗਲੇ ਦਿਨ ੯ ਮਾਰਚ, ੧੯੪੭ ਈ. ਨੂੰ ਸੀ.ਐੱਮ.ਜੀ. ਦੇ ਪਹਿਲੇ ਪੰਨੇ ਉੱਤੇ ਛਪਿਆ ਹੈ ਕਿ ਅੰਮ੍ਰਿਤਸਰ ਵਿਚ ੧,੦੦੦ ਅੰਗਰੇਜ਼ ਫੌਜੀ ਅਤੇ ੬੦੦ ਹਥਿਆਰਬੰਦ ਪੁਲਿਸ ਵਾਲੇ ਸ਼ੁੱਕਰਵਾਰ (੭ ਮਾਰਚ) ਦੀ ਦੁਪਹਿਰ ਨੂੰ ਪਹੁੰਚ ਗਏ ਸਨ। ਇਸ ਸਮੇਂ ਦੌਰਾਨ ੬, ੮, ੯ ਤੇ ੧੧ ਮਾਰਚ ਨੂੰ ਛਪੇ ਸੀ.ਐੱਮ.ਜੀ. ਵਿਚ ਸ੍ਰੀ ਅੰਮ੍ਰਿਤਸਰ ਨਾਲ ਸੰਬੰਧਿਤ ਰਿਪੋਰਟਾਂ ਵਿਚ ਕਿਤੇ ਵੀ ਜ਼ਿਕਰ ਨਹੀਂ ਆਉਂਦਾ ਕਿ ਮੁਸਲਿਮ ਲੀਗੀਆਂ ਨੇ ਸ੍ਰੀ ਦਰਬਾਰ ਸਾਹਿਬ ਉੱਤੇ ਹਮਲਾ ਕੀਤਾ ਹੋਵੇ ਜਾਂ ਉਹ ਇਸ ਪਾਵਨ ਅਸਥਾਨ ਦੇ ਨੇੜ੍ਹੇ ਵੀ ਪਹੁੰਚੇ ਹੋਣ ਜਾਂ ਆਰ.ਐੱਸ.ਐੱਸ. ਨੇ ਆਪਣੇ ਸ੍ਵਯਮਸੇਵਕ ਇੱਥੇ ਨਿਯੁਕਤ ਕੀਤੇ ਹੋਣ। ਜਦਕਿ ਅਖ਼ਬਾਰ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ 'ਚ ਹੋਈ ਗੜਬੜੀ ਦੇ ਬਾਕੀ ਹਾਲ ਤੇ ਸਰਕਾਰੀ ਪੱਖ ਚੰਗੀ ਤਰ੍ਹਾਂ ਦਰਜ ਕੀਤੇ ਹਨ। ਸ੍ਰੀ ਅੰਮ੍ਰਿਤਸਰ ਬਾਰੇ ੧੧ ਮਾਰਚ ਨੂੰ ਸੀ.ਐੱਮ.ਜੀ. ਵਿਚ ਛਪਿਆ ਹੈ ਕਿ ੮ ਮਾਰਚ ਤਕ ੮੮ ਮੌਤਾਂ ਤੇ ੧੪੯ ਵਿਅਕਤੀ ਫੱਟੜ ਹੋਏ ਅਤੇ ੯ ਮਾਰਚ ਦੀ ਰਾਤ ਬਿਨਾਂ ਕਿਸੇ ਗੜਬੜੀ ਦੇ ਲੰਘੀ।

**ਸਿੱਟਾ:** ਸੀ.ਐੱਮ.ਜੀ. ਦੀ ਰਿਪਰੋਟ ਤੋਂ 'ਦ ਪ੍ਰਿੰਟ' ਵੱਲੋਂ ਪ੍ਰਕਾਸ਼ਿਤ ਕੀਤੇ ਅਰੁਣ ਆਨੰਦ ਦੇ ਲੇਖ ਦਾ ਪਰਦਾਫਾਸ਼ ਹੁੰਦਾ ਹੈ, ਜਿਸ ਵਿਚ ਇਹ ਦਾਅਵਾ ਕੀਤਾ ਗਿਆ ਹੈ ਕਿ ੯ ਮਾਰਚ ਨੂੰ ਮੁਸਲਿਮ ਲੀਗੀਆਂ ਨੇ ਸ੍ਰੀ ਦਰਬਾਰ ਸਾਹਿਬ ਉੱਤੇ ਤਿੰਨ ਪਾਸਿਓਂ ਹਮਲਾ ਕੀਤਾ, ਜਦਕਿ ਅਖ਼ਬਾਰ ਸਪੱਸ਼ਟ ਲਿਖ ਰਿਹਾ ਹੈ ਕਿ ਇਹ ਰਾਤ ਬਿਨਾਂ ਕਿਸੇ ਗੜਬੜੀ ਦੇ ਲੰਘੀ। ਇਸ ਅਖ਼ਬਾਰ ਵਿਚ ਵੀ ਆਨੰਦ ਵੱਲੋਂ ੬ ਮਾਰਚ ਸੰਬੰਧੀ ਕੀਤੇ ਦਾਅਵੇ ਬਾਰੇ ਕੋਈ ਜ਼ਿਕਰ ਨਹੀਂ ਮਿਲਦਾ।

ਭਾਰਤ ਦੇ ਉੱਘੇ ਰਾਸ਼ਟਰੀ ਅਖ਼ਬਾਰ 'ਦ ਟਾਈਮਸ ਆਫ ਇੰਡੀਆ' (ਟੀ.ਓ.ਆਈ.) ਵਿਚ ੬ ਮਾਰਚ, ੧੯੪੭ ਈ. ਨੂੰ ਪਹਿਲੇ ਤੇ ਸੱਤਵੇਂ ਸਫ਼ੇ ਉੱਤੇ ਰਿਪੋਰਟ ਛਪੀ ਹੈ ਕਿ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ੫ ਮਾਰਚ ਨੂੰ ਭਾਰੀ ਗੜਬੜ ਹੋਣ ਕਾਰਨ ਇੱਥੇ ਅੰਗਰੇਜ਼ ਫੌਜ ਸੱਦਣ ਦੇ ਨਾਲ-ਨਾਲ ਜ਼ਿਲ੍ਹਾ ਮਜਿਸਟ੍ਰੇਟ ਜੇ.ਡੀ. ਫ੍ਰੇਜ਼ਰ ਨੇ ੧੦ ਦਿਨਾਂ ਲਈ ਸ਼ਾਮ ੮:੦੦ ਵਜੇ ਤੋਂ ਸਵੇਰ ੭:੦੦ ਵਜੇ ਤਕ ਕਰਫਿਊ ਲਗਾ ਦਿੱਤਾ। ਸ਼ਹਿਰ ਵਿਚ ਇਹ ਗੜਬੜ ਚੌਕ ਮੋਨੀ ਵਿਖੇ ਇੱਕ ਸਿੱਖ ਦੇ ਕਤਲ ਤੋਂ ਬਾਅਦ ਫੈਲੀ। ਉਪਰੰਤ ਗੜਬੜ ਕਟੜਾ ਕਰਮ ਸਿੰਘ, ਲੋਹਗੜ੍ਹ ਗੇਟ, ਹਾਲ ਬਜ਼ਾਰ ਆਦਿ ਥਾਵਾਂ ਉੱਤੇ ਵੀ ਫੈਲ ਗਈ। ੭ ਮਾਰਚ ਦੇ ਟੀ.ਓ.ਆਈ. ਅਨੁਸਾਰ ਸ੍ਰੀ ਅੰਮ੍ਰਿਤਸਰ ਵਿਚ ਗੜਬੜ ੬ ਮਾਰਚ ਨੂੰ ਦੂਜੇ ਦਿਨ ਵੀ ਜਾਰੀ ਰਹੀ, ਜਿਸ ਕਾਰਨ ਹਾਲ ਬਜ਼ਾਰ, ਕਟੜਾ ਜੈਮਲ ਸਿੰਘ ਅਤੇ ਨੇੜ੍ਹਲੇ ਇਲਾਕਿਆਂ ਅੰਦਰ ਦੁਕਾਨਾਂ ਸਾੜੀਆਂ ਗਈਆਂ। ਇਸੇ ਤਰ੍ਹਾਂ ੮ ਮਾਰਚ ਦਾ ਟੀ.ਓ.ਆਈ. ਛਾਪਦਾ ਹੈ ਕਿ ੬ ਮਾਰਚ ਨੂੰ ਗੜਬੜ ਨਾ ਰੁਕਣ ਕਰਕੇ ੭ ਮਾਰਚ ਬਾਅਦ ਦੁਪਹਿਰ ੨:੦੦ ਵਜੇ ਤੋਂ ੨੪ ਘੰਟੇ ਲਈ ਕਰਫਿਊ ਲਗਾ ਦਿੱਤਾ ਗਿਆ ਸੀ, ਜਿਸ ਮਗਰੋਂ ਹਾਲਾਤ ਕੁਝ ਕਾਬੂ ਵਿਚ ਆਏ। ਕਰਫਿਊ ਸਮੇਂ ਲੁੱਟ-ਖੋਹ ਕਰਨ ਵਾਲੇ ਜਾਂ ਬਾਹਰ ਦਿਖਣ ਵਾਲੇ ਨੂੰ ਗੋਲੀ ਮਾਰ ਦਿੱਤੀ ਜਾਂਦੀ। ੮ ਮਾਰਚ ਦਾ ਟੀ.ਓ.ਆਈ. ਲਿਖਦਾ ਹੈ ਕਿ, "੭ ਮਾਰਚ ਨੂੰ ਅੰਮ੍ਰਿਤਸਰ ਦੇ ਹਾਲਾਤ ਕਾਫੀ ਕਾਬੂ ਵਿਚ ਆ ਗਏ ਸਨ ਹਾਲਾਂਕਿ ਸ਼ਹਿਰ ਵਿਚ ਕਿਤੇ-ਕਿਤੇ ਅੱਗਾਂ ਲੱਗਦੀਆਂ ਰਹੀਆਂ। ੭ ਮਾਰਚ ਨੂੰ ਬਾਅਦ ਦੁਪਹਿਰ ਦੋ ਵਜੇ ਤਕ ਸ੍ਰੀ ਅੰਮ੍ਰਿਤਸਰ ਦੇ ੧੨ ਵੱਖ-ਵੱਖ ਗੇਟਾਂ ਤੋਂ ਅੰਗਰੇਜ਼ ਸਿਪਾਹੀਆਂ ਦੀਆਂ ਦੋ ਕੰਪਨੀਆਂ ਸ਼ਹਿਰ ਅੰਦਰ ਦਾਖ਼ਲ ਹੋ ਚੁੱਕੀਆਂ ਸਨ। ੨੪ ਘੰਟੇ ਕਰਫਿਊ ਨੂੰ ੬੮ ਘੰਟਿਆਂ ਲਈ ਵਧਾ ਦਿੱਤਾ ਗਿਆ, ਜਿਸ ਮਗਰੋਂ ਚਾਰ ਘੰਟਿਆਂ ਦੀ ਰਿਆਇਤ ਦੇਣ ਦੇ ਆਦੇਸ਼ ਸਨ। ਇਸ ਤੋਂ ਬਾਅਦ ਕਰਫਿਊ ੫ ਦਿਨਾਂ ਲਈ ੨੦ ਘੰਟੇ ਦਾ ਕਰ ਦਿੱਤਾ ਗਿਆ। ਕਰਫਿਊ ਦੌਰਾਨ ਕਿਸੇ ਵੀ ਤਰ੍ਹਾਂ ਦਾ ਹਥਿਆਰ ਲੈ ਕੇ ਜਾਣ ਵਾਲੇ ਜਾਂ ਲੁੱਟਾਂ ਵਿਚ ਸ਼ਾਮਲ ਗੁੰਡਾ ਅਨਸਰਾਂ ਨੂੰ ਬਿਨਾਂ ਚੇਤਾਵਨੀ ਦੇ ਗੋਲੀ ਮਾਰਨ ਦੇ ਆਦੇਸ਼ ਸਨ। ੭ ਮਾਰਚ ਨੂੰ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਉੱਤੋਂ ਇੱਕ ਜਹਾਜ਼ ਦੀ ਫੇਰੀ ਰਾਹੀਂ ਲੋਕਾਂ ਨੂੰ ਕਰਫਿਊ ਸਮੇਂ ਘਰਾਂ ਦੇ ਅੰਦਰ

ਰਹਿਣ ਦੀ ਚੇਤਾਵਨੀ ਵਾਲੇ ਪਰਚੇ ਸੁੱਟੇ ਗਏ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਇਸ ਪਵਿੱਤਰ ਨਗਰੀ ਦੇ ਇਤਿਹਾਸ ਵਿਚ ਅਜਿਹੇ ਫਿਰਕੂ ਫ਼ਸਾਦ ਵਿਚ ਪਿਛਲੇ ੪੬ ਘੰਟਿਆਂ, ਭਾਵ ਬੁੱਧਵਾਰ (੫ ਮਾਰਚ) ਦੁਪਹਿਰ ਤੋਂ ਲੈ ਕੇ ਅੱਜ (੭ ਮਾਰਚ) ਦੁਪਹਿਰ ੨:੦੦ ਵਜੇ ਤਕ ੪੦ ਦੇ ਕਰੀਬ ਮੌਤਾਂ ਅਤੇ ੧੨੧ ਹੋਰ ਜ਼ਖ਼ਮੀ ਹੋਏ ਹਨ। ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅਤੇ ਕਟੜਾ ਆਹਲੂਵਾਲੀਆ ਸਿੱਖਾਂ ਅਤੇ ਹਿੰਦੂਆਂ ਲਈ ਦੋ ਮਹੱਤਵਪੂਰਨ ਸ਼ਰਨਾਰਥੀ ਕੈਂਪ ਬਣ ਗਏ ਹਨ... ੫੦ ਹਜ਼ਾਰ ਲੋਕ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਚ ਰਹਿ ਰਹੇ ਹਨ।"

੧੦ ਮਾਰਚ ਦੇ ਟੀ.ਓ.ਆਈ. ਦੀ ਪਹਿਲੇ ਸਫ਼ੇ ਉੱਤੇ ਛਪੀ ਖ਼ਬਰ ਅਨੁਸਾਰ ਜਦੋਂ ੯ ਮਾਰਚ ਨੂੰ ਸਵੇਰੇ ੧੦:੦੦ ਵਜੇ ਤੋਂ ੨:੦੦ ਵਜੇ ਤਕ ਚਾਰ ਘੰਟਿਆਂ ਲਈ ਕਰਫਿਊ ਹਟਿਆ ਤਾਂ ਏਪੀਆਈ ਦੇ ਪੱਤਰਕਾਰ ਨੇ ਸ਼ਹਿਰ ਵਿਚ ਦੌਰਾ ਕੀਤਾ ਤੇ ਦੇਖਿਆ ਕਿ ਕਟੜਾ ਜੈਮਲ ਸਿੰਘ, ਬਜ਼ਾਰ ਪਸ਼ਮ ਵਾਲਾ, ਕੂਚਾ ਛੱਜੂ ਮਿਸਰ, ਚੌਕ ਢੋਲਾਂ, ਆਦਿ ਥਾਵਾਂ ਉੱਤੇ ਅੱਗਾਂ ਲੱਗਣ ਦੀਆਂ ਘਟਨਾਵਾਂ ਵਾਪਰੀਆਂ ਹੋਈਆਂ ਸਨ।

**ਸਿੱਟਾ:** ਸੋ ਟੀ.ਓ.ਆਈ. ਵਰਗੇ ਅਹਿਮ ਅਖ਼ਬਾਰ ਵਿਚ ੬ ਤੋਂ ੧੦ ਮਾਰਚ ਦੇ ਦਰਮਿਆਨ ਛਪੀਆਂ ਰਿਪੋਰਟਾਂ ਵਿਚ ਕਿਤੇ ਵੀ ਜ਼ਿਕਰ ਨਹੀਂ ਆਇਆ ਕਿ ੬ ਮਾਰਚ ਜਾਂ ੯ ਮਾਰਚ ਨੂੰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਉੱਤੇ ਮੁਸਲਿਮ ਲੀਗੀਆਂ ਨੇ ਹਮਲਾ ਕੀਤਾ ਹੋਵੇ ਜਾਂ ਆਰ.ਐੱਸ.ਐੱਸ. ਵੱਲੋਂ ਕਾਰਕੁੰਨ ਇੱਥੇ ਸੁਰੱਖਿਆ ਲਈ ਤਾਇਨਾਤ ਕੀਤੇ ਗਏ ਹੋਣ।

ਇਸ ਸਮੇਂ ਸਿੱਖਾਂ ਦਾ ਆਪਣਾ ਅਖ਼ਬਾਰ 'ਖਾਲਸਾ ਸਮਾਚਾਰ' ਵੀ ਛਪਦਾ ਸੀ। ਹਾਲਾਂਕਿ ਜਿਹੜੀ ਖੋਜ ਅਸੀਂ ਕਰ ਰਹੇ ਹਾਂ ਉਸ ਕਾਲ (ਮਾਰਚ ੧੯੪੭) ਵਿਚ ਅੰਗਰੇਜ਼ ਸਰਕਾਰ ਵੱਲੋਂ 'ਖਾਲਸਾ ਸਮਾਚਾਰ' ਉੱਤੇ ੩੦ ਦਿਨਾਂ ਦੀ ਇਹ ਪਾਬੰਦੀ ਲਗਾਈ ਗਈ ਸੀ ਕਿ ਪਰਚਾ ਪੰਜਾਬ ਅੰਦਰ ਫੈਲੀ ਫਿਰਕੂ ਗੜਬੜੀ ਦੇ ਸੰਬੰਧ ਵਿਚ ਕੋਈ ਵੀ ਐਸਾ ਬਿਆਨ ਜਾਂ ਰਿਪੋਰਟ ਪ੍ਰਕਾਸ਼ਿਤ ਨਹੀਂ ਕਰੇਗਾ ਜੋ ਅਧਿਕਾਰਤ ਭਾਵ ਸਰਕਾਰੀ ਨਾ ਹੋਵੇ। ਇਹ ਵੀ ਪਾਬੰਦੀ ਲਗਾਈ ਗਈ ਕਿ ਕੋਈ ਵੀ ਐਸੀ ਤਸਵੀਰ, ਟਿੱਪਣੀ, ਪੱਤਰ ਜਾਂ ਅਜਿਹੀ ਸਮੱਗਰੀ ਪ੍ਰਕਾਸ਼ਿਤ ਨਹੀਂ ਕਰੇਗਾ ਜੋ ਪੰਜਾਬ ਅੰਦਰ ਫਿਰਕੂ ਗੜਬੜੀ ਨਾਲ ਸੰਬੰਧਿਤ ਹੋਵੇ। ਇਸ ਸੰਬੰਧੀ ਪੰਜਾਬ ਸਰਕਾਰ ਦੇ ਮੁੱਖ ਸਕੱਤਰ ਵੱਲੋਂ ਪੰਜਾਬ ਦੇ ਰਾਜਪਾਲ ਦੇ ਆਦੇਸ਼ ਦਾ ਹਵਾਲਾ ਦਿੰਦਿਆਂ 'ਖਾਲਸਾ ਸਮਾਚਾਰ' ਦੇ ਪ੍ਰਿੰਟਰ, ਪ੍ਰਕਾਸ਼ਕ ਤੇ ਸੰਪਾਦਕ ਨੂੰ ਆਦੇਸ਼ ਜਾਰੀ ਹੋਇਆ ਜੋ ਕਿ ਮਿਤੀ ੨੭ ਮਾਰਚ, ੧੯੪੭ ਈ. ਨੂੰ ਛਪੇ ਪਰਚੇ ਦੀ ਜਿਲਦ ੪੯ ਦੇ ੧੬ਵੇਂ ਅੰਕ ਦੇ ਪਹਿਲੇ ਪੰਨੇ ਉੱਤੇ ਪ੍ਰਕਾਸ਼ਿਤ ਕੀਤਾ ਗਿਆ ਸੀ। ਇਸੇ ਜਿਲਦ ਦਾ ੧੫ਵਾਂ ਅੰਕ

ਇਸ ਤੋਂ ਪਹਿਲਾਂ ੨੭ ਫ਼ਰਵਰੀ, ੧੯੪੭ ਈ. ਨੂੰ ਪ੍ਰਕਾਸ਼ਿਤ ਹੋਇਆ। ਭਾਵ ਕਿ ੨੭ ਫ਼ਰਵਰੀ, ੧੯੪੭ ਈ. ਤੋਂ ਤਕਰੀਬਨ ੩੦ ਦਿਨਾਂ ਬਾਅਦ ਖਾਲਸਾ ਸਮਾਚਾਰ ਲਗਾਤਾਰਤਾ ਵਿਚ ਫਿਰ ੨੭ ਮਾਰਚ, ੧੯੪੭ ਈ. ਨੂੰ ਛਪਿਆ, ਜਦੋਂ ਇਸ ਸੰਬੰਧ ਵਿਚ ਅਖ਼ਬਾਰ ਵੱਲੋਂ ਸਪੱਸ਼ਟ ਕੀਤਾ ਗਿਆ ਹੈ ਕਿ ਅੰਮ੍ਰਿਤਸਰ ਵਿਚ ਵਰਤੀ ਭੈਜਲ ਕਾਰਨ ਛਾਪਾਖਾਨਾ ੩ ਮਾਰਚ ਪਿੱਛੋਂ ੧੫ ਦਿਨਾਂ ਤੋਂ ਬਾਅਦ ਕੁਝ ਚਲਣਾ ਸ਼ੁਰੂ ਹੋਇਆ ਤਾਂ ਇਸ ਹਫਤੇ ਦਾ ਪਰਚਾ ਤਿਆਰ ਕਰ ਕੇ ਭੇਜਿਆ ਜਾ ਰਿਹਾ ਹੈ। ਇਸ ਪਾਬੰਦੀ ਦੇ ਬਾਵਜੂਦ ਵੀ 'ਖਾਲਸਾ ਸਮਾਚਾਰ' ਦੇ ੨੭ ਮਾਰਚ, ੧੯੪੭ ਈ. ਨੂੰ ਛਪੇ ਅੰਕ ਵਿਚ ਬਾਖੂਬੀ ਤਰੀਕੇ ਨਾਲ ਅੰਮ੍ਰਿਤਸਰ ਸ਼ਹਿਰ ਦੇ ਅੰਦਰ ੧੯੪੭ ਦੇ ਮਾਰਚ ਮਹੀਨੇ ਵਿਚ ਵਾਪਰੀਆਂ ਘਟਨਾਵਾਂ ਦੇ ਤਕਰੀਬਨ ਹਰ ਜ਼ਰੂਰੀ ਦਿਨ ਬਾਰੇ ਵੇਰਵੇ ਪ੍ਰਕਾਸ਼ਿਤ ਕੀਤੇ ਹਨ। ਇਸ ਦਿਨ ਖਾਲਸਾ ਸਮਾਚਾਰ ਨੇ ਪੰਨੇ ੨ ਤੇ ੩ ਉੱਤੇ 'ਪੰਜਾਬ ਵਿਚ ਬੇਚੈਨੀ - ਸਰਕਾਰੀ ਖ਼ਬਰਾਂ ਦਾ ਸਾਰ - ਮੁੱਢ ਤੋਂ' ਸਿਰਲੇਖ ਹੇਠ ਮਾਰਚ ੧੯੪੭ ਅੰਦਰ ਸੂਬੇ ਅੰਦਰ ਵਾਪਰੀਆਂ ਘਟਨਾਵਾਂ ਦੇ ਜ਼ਰੂਰੀ ਵੇਰਵੇ 'ਦ ਟ੍ਰਿਬਿਊਨ', 'ਹਿੰਦੁਸਤਾਨ ਟਾਈਮਸ', 'ਸਟੇਟਸਮੈਨ' ਆਦਿ ਅਖ਼ਬਾਰਾਂ ਦੇ ਹਵਾਲਿਆਂ ਨਾਲ ਦਿੱਤੇ ਹਨ। ਸਟੇਟਸਮੈਨ ਦੇ ਹਵਾਲੇ ਨਾਲ ੬ ਮਾਰਚ ਬਾਰੇ ਲਿਖਿਆ ਹੈ ਕਿ ਅੰਮ੍ਰਿਤਸਰ ਵਿਚ ਹਾਲਤ ਵਿਗੜ ਗਈ, ਲੁੱਟਮਾਰ ਭਾਰੀ ਹੋਈ। (ਅਗਲੇ ਦਿਨ) ਫੌਜ ਘੱਲੀ ਗਈ ਤੇ ੨:੦੦ ਵਜੇ ਤੋਂ ੨੪ ਘੰਟੇ ਦਾ ਕਰਫਿਊ ਲਾ ਦਿੱਤਾ ਗਿਆ, ਜਿਸ ਨੇ ਅੰਮ੍ਰਿਤਸਰ ਵਿਚ ਚੈਨ ਲੈ ਆਂਦਾ। ੬ ਮਾਰਚ ਦੀ ਸ਼ਾਮ ਤਕ ੨੭ ਮਰੇ, ੯੦ ਜ਼ਖ਼ਮੀ ਹੋਏ, ਅੱਗ ਨਾਲ ਬਿਜਲੀ ਦੀਆਂ ਤਾਰਾਂ ਬੀ ਸੜ ਗਈਆਂ।

'ਖਾਲਸਾ ਸਮਾਚਾਰ' ਵਿਚ ਦ ਟ੍ਰਿਬਿਊਨ ਦੀ ੧੨ ਮਾਰਚ, ੧੯੪੭ ਈ. ਨੂੰ ਛਪੀ ਖ਼ਬਰ ਦੇ ਹਵਾਲੇ ਨਾਲ ਛਪਿਆ ਕਿ ਅੰਮ੍ਰਿਤਸਰ ਵਿਚ ਜੋ ੫ ਤੋਂ ੬ ਮਾਰਚ ਨੂੰ ਫਸਾਦੀਆਂ ਨੇ ਤਬਾਹੀ ਮਚਾਈ, ਉਤਨਾ ਜਾਨੀ ਤੇ ਮਾਲੀ ਨੁਕਸਾਨ ਸ਼ਾਇਦ ਕਿਸੇ ਦੁਸ਼ਮਣ ਦੇ ਹਵਾਈ ਹਮਲੇ ਨਾਲ ਬੀ ਨਾ ਹੁੰਦਾ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦੱਸਿਆ ਹੈ ਕਿ ਲਗਪਗ ੧੮ ਹਜ਼ਾਰ ਸ਼ਰਨਾਗਤ ਜੀਆਂ ਨੂੰ ਰੋਟੀ ਮਿਲਦੀ ਰਹੀ ਤੇ ੧੧੦ ਮਣ ਆਟਾ ਰੋਜ਼ ਗੁਰੂ ਕੇ ਲੰਗਰ ਵਿਚ ਪਕਦਾ ਰਿਹਾ। ਅਜੇ ਸੈਂਕੜੇ ਟੱਬਰ ਬੁੰਗਿਆਂ ਵਿਚ ਤੇ ਗੁਰੂ ਰਾਮਦਾਸ ਨਿਵਾਸ ਵਿਚ ਰਹਿ ਰਹੇ ਹਨ। ਮਿ: ਡੀਨ ਸੁਪ੍ਰਡੰਟ ਪੁਲਸ ਅੰਮ੍ਰਿਤਸਰ ਨੇ ਦੱਸਿਆ ਕਿ ਮੁਸਲਮਾਨ ਇਸਤ੍ਰੀਆਂ ਤੇ ਬੱਚਿਆਂ ਦੀ ਇਕ ਭਾਰੀ ਗਿਣਤੀ ਦਰਬਾਰ ਸਾਹਿਬ ਰੱਖਿਆ ਵਿਚ ਰਹੀ ਤੇ ਫਿਰ ਮੁਸਲਮਾਨਾਂ ਦੇ ਰੱਖਿਆ ਟਿਕਾਣੇ ਪੁਚਾਈ ਗਈ। ਐਸੇ ਕੇਸ ਬੀ ਹਨ ਜਿੱਥੇ ਮੁਸਲਮਾਨ ਹਮਸਾਇਆਂ ਨੇ ਅਪਣੇ ਹਿੰਦੂ ਹਮਸਾਇਆਂ ਦੀ ਰੱਖਿਆ ਕੀਤੀ। ਜ਼ਿਕਰ ਕੀਤਾ ਗਿਆ ਹੈ ਕਿ ਬਾਜ਼ਾਰ ਹਰਚਰਨ ਦਾਸ, ਕਟੜਾ ਘਨੱਈਆ, ਕੂਚਾ ਛੱਜੂ ਮਿਸਰ, ਹਾਲ ਬਾਜ਼ਾਰ ਦਾ ਕੁਝ ਹਿੱਸਾ, ਚੌਕ ਫਰੀਦ, ਗਲੀ ਖੋਜਿਆਂ, ਬਾਜ਼ਾਰ ਕਾਠੀਆਂ ਵਾਲਾ, ਕੂਚਾ ਮੋਹਰ ਸਿੰਘ, ਕਣਕ ਮੰਡੀ, ਲੋਹਗੜ੍ਹ, ਕਟੜਾ

ਦੂਲੋ, ਕੂਚਾ ਦੇਵੀ, ਨੀਵਾਂ ਸ਼ਿਵਾਲਾ, ਗੋਲ ਹੱਟੀ, ਪਸ਼ਮ ਵਾਲਾ ਬਾਜ਼ਾਰ, ਰਾਇਲ ਟਾਕੀ, ਅੰਮ੍ਰਤ ਟਾਕੀ, ਡਾ. ਚੁਨੀ ਲਾਲ ਚਤਰਥ ਦਾ ਮਕਾਨ ਆਦਿ ਇਲਾਕੇ ਸੜੇ ਹੋਏ ਸਨ। ਹੋਰਨਾਂ ਇਲਾਕਿਆਂ ਵਿਚ ਕੁਝ ਘਰ ਸੜੇ ਉਹ ਹਨ: ਚੌਕ ਪਰਾਗਦਾਸ, ਚੌਕ ਫਰੀਦ, ਲੋਹਗੜ ਦਰਵਾਜ਼ੇ ਅੰਦਰ, ਚੁਰਸਤੀ ਅਟਾਰੀ ਤੇ ਕਟੜਾ ਮੋਹਰ ਸਿੰਘ।

**'ਖਾਲਸਾ ਸਮਾਚਾਰ' ਦੀ ਰਿਪੋਰਟਾਂ ਸੰਬੰਧੀ ਸਿੱਟਾ:-** ਇਹ ਅਖ਼ਬਾਰ ਉਸ ਸਮੇਂ ਭਾਈ ਮਹਾਂ ਸਿੰਘ ਗਿਆਨੀ ਪ੍ਰਿੰਟਰ ਤੇ ਪਬਲਿਸ਼ਰ ਤੇ ਸੰਪਾਦਕ ਵੱਲੋਂ ਵਜ਼ੀਰ ਹਿੰਦ ਪ੍ਰੈਸ, ਹਾਲ ਬਾਜ਼ਾਰ ਸ੍ਰੀ ਅੰਮ੍ਰਿਤਸਰ ਵਿਚ ਛਪਦਾ ਸੀ ਤੇ ਦਫ਼ਤਰ 'ਖਾਲਸਾ ਸਮਾਚਾਰ' ਹਾਲ ਬਾਜ਼ਾਰ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਹੁੰਦਾ ਸੀ। ਜੇਕਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਉੱਤੇ ਮੁਸਲਿਮ ਲੀਗੀਆਂ ਵੱਲੋਂ ੬ ਤੋਂ ੯ ਮਾਰਚ, ੧੯੪੭ ਈ. ਦੇ ਦਰਮਿਆਨ ਹਮਲੇ ਜਿਹੀ ਕੋਈ ਘਟਨਾ ਹੋਈ ਹੁੰਦੀ ਤਾਂ 'ਖਾਲਸਾ ਸਮਾਚਾਰ' ਨੇ ਇਸ ਬਾਰੇ ਜ਼ਰੂਰ ਰਿਪੋਰਟ ਪ੍ਰਕਾਸ਼ਿਤ ਕੀਤੀ ਹੁੰਦੀ, ਕਿਉਂਕਿ ਇਹ ਸਿੱਖਾਂ ਦੇ ਕੇਂਦਰੀ ਧਰਮ ਅਸਥਾਨ ਨਾਲ ਸੰਬੰਧਿਤ ਹੋਣੀ ਸੀ। ਇਹ ਸੰਭਵ ਨਹੀਂ ਕਿ ਸ੍ਰੀ ਦਰਬਾਰ ਸਾਹਿਬ ਉੱਤੇ ਮੁਸਲਿਮ ਲੀਗੀਆਂ ਦੇ ਹਮਲੇ ਜਿਹੀ ਵੱਡੀ ਖ਼ਬਰ ਛੱਡ ਕੇ ਖ਼ਾਲਸਾ ਸਮਾਚਾਰ ਉਸ ਵੇਲੇ ਬਾਕੀ ਸ਼ਹਿਰ ਦੇ ਸਾਰੇ ਪ੍ਰਭਾਵਿਤ ਬਾਜ਼ਾਰਾਂ, ਇਲਾਕਿਆਂ, ਕੂਚਿਆਂ ਆਦਿ ਦੇ ਵੇਰਵੇ ਨਾਮ ਲਿਖ ਕੇ ਜਿਵੇਂ ਛਾਪੇ ਹਨ ਉਵੇਂ ਛਾਪਦਾ। ਇਹ ਪਰਚਾ ਸਿੱਖਾਂ ਦਾ ਆਪਣਾ ਅਖ਼ਬਾਰ ਸੀ ਤੇ ਛਪਦਾ ਵੀ ਸ੍ਰੀ ਅੰਮ੍ਰਿਤਸਰ ਤੋਂ ਹੀ ਸੀ, ਇਸ ਲਈ ਇਹ ਮੰਨਣਾ ਮੁਸ਼ਕਿਲ ਹੈ ਕਿ ਅਜਿਹੀ ਜ਼ਰੂਰੀ ਘਟਨਾ 'ਖਾਲਸਾ ਸਮਾਚਾਰ' ਪ੍ਰਕਾਸ਼ਿਤ ਨਾ ਕਰਦਾ। ਹਾਲ ਬਾਜ਼ਾਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਤੋਂ ਲਗਪਗ ਇੱਕ ਕਿਲੋਮੀਟਰ ਦੀ ਦੂਰੀ ਉੱਤੇ ਹੀ ਸਥਿਤ ਹੈ।

ਆਰ.ਐੱਸ.ਐੱਸ. ਵੱਲੋਂ ੨੯ ਜਨਵਰੀ, ੨੦੦੩ ਈ. ਨੂੰ ਅੰਮ੍ਰਿਤਸਰ ਵਿਖੇ ਇੱਕ ਸਮਾਗਮ ਕਰਕੇ ੧੯੪੭ ਈ. ਵਿਚ ਮੁਸਲਿਮ ਲੀਗ ਦੇ ਦੰਗਾਕਾਰੀਆਂ ਤੋਂ ਸ੍ਰੀ ਦਰਬਾਰ ਸਾਹਿਬ ਅਤੇ ਹਿੰਦੂ ਸਿੱਖਾਂ ਨੂੰ ਬਚਾਉਣ ਵਾਲੇ ਸ੍ਵਯਮਸੇਵਕਾਂ ਨੂੰ ਸਨਮਾਨ ਕੀਤਾ ਗਿਆ। ਇਸ ਉਪਰੰਤ ਇਸ ਘਟਨਾ ਦੀ ਘੋਖ ਕਰਨ ਲਈ 'ਸੰਤ ਸਿਪਾਹੀ' ਰਸਾਲੇ ਵੱਲੋਂ ਆਪਣੇ ਜਨਵਰੀ-ਫ਼ਰਵਰੀ ੨੦੦੩ ਅੰਕ ਵਿਚ ਸਫ਼ਾ ਨੰਬਰ ੧੫ ਉੱਤੇ ਮਾਰਚ ੧੯੪੭ ਦੀਆਂ ਘਟਨਾਵਾਂ ਦੇ ਗਵਾਹ ਨਾਲ ਗੱਲ ਕਰ ਕੇ ਆਰ.ਐੱਸ.ਐੱਸ. ਵੱਲੋਂ ਸਿਰਜੇ ਗਏ ਗ਼ਲਤ ਬਿਰਤਾਂਤ ਦੀ ਸੱਚਾਈ ਪੇਸ਼ ਕੀਤੀ। ਇਹ ਤੱਥ ਸ੍ਰੀ ਅੰਮ੍ਰਿਤਸਰ ਵਾਸੀ ਸ. ਮਹਿਤਾਬ ਸਿੰਘ ਦੀ ਰਸਾਲੇ ਵਿਚ ਛਪੀ ਗਵਾਹੀ ਤੋਂ ਵੀ ਸਪੱਸ਼ਟ ਹੁੰਦਾ ਹੈ। ਸੰਨ ੧੯੪੭ ਵਿਚ ਸ. ਮਹਿਤਾਬ ਸਿੰਘ ਅੰਮ੍ਰਿਤਸਰ ਸਥਿਤ ਅੰਗਰੇਜ਼ਾਂ ਦੇ ਲੌਇਡ ਬੈਂਕ ਵਿਚ ਮੁਲਾਜ਼ਮ ਸਨ, ਜਿਨ੍ਹਾਂ ਨੂੰ ਦੰਗਿਆਂ ਸਮੇਂ ਕਰਫਿਊ ਪਾਸ ਮਿਲਿਆ ਹੋਇਆ ਸੀ ਅਤੇ ਉਹ ਮਾਰਚ ੧੯੪੭ ਵਿਚ ਵਾਪਰੀਆਂ ਘਟਨਾਵਾਂ ਦੇ ਚਸ਼ਮਦੀਦ ਸਨ। ਉਨ੍ਹਾਂ ਦੇ ਹਵਾਲੇ ਤੋਂ 'ਸੰਤ

ਸਿਪਾਹੀ, ਵਿਚ ਇਹ ਤੱਥ ਛਪੇ ਹਨ ਕਿ, "੪ ਮਾਰਚ, ੧੯੪੭ ਈ. ਨੂੰ ਹੜਤਾਲ ਹੋਈ ਅਤੇ ੫ ਮਾਰਚ ਤੋਂ ਛੁਰਾ-ਮਾਰਣ ਦੀ ਇੱਕਾ-ਦੁੱਕਾ ਵਾਰਦਾਤਾਂ ਸ਼ੁਰੂ ਹੋ ਗਈਆਂ। ਲਾਹੌਰ, ਮੁਲਤਾਨ, ਸ੍ਰੀ ਅੰਮ੍ਰਿਤਸਰ, ਰਾਵਲਪਿੰਡੀ ਸਭ ਹਿੰਸਾ ਦੇ ਘੇਰੇ ਵਿਚ ਆ ਗਏ। ਪਰ ੩ ਮਾਰਚ ਤੋਂ ੧੫ ਅਗਸਤ, ੧੯੪੭ ਈ. ਤਕ ਕੋਈ ਮੁਸਲਿਮ ਹਜੂਮ ਕ੍ਰਿਸ਼ਨਾ ਮਾਰਕੀਟ (ਸ੍ਰੀ ਦਰਬਾਰ ਸਾਹਿਬ ਤੋਂ ੫੦੦ ਮੀਟਰ ਦੂਰ ਸਥਿਤ ਹੈ) ਤਕ ਨਹੀਂ ਆਇਆ। ਮਾਰਚ ਵਿਚ ਕਟੜਾ ਜੈਮਲ ਸਿੰਘ ਦੀਆਂ ਦੁਕਾਨਾਂ ਮੁਸਲਿਮ ਲੀਗੀਆਂ ਨੇ ਸਾੜੀਆਂ। ਇਸ ਖੇਤਰ ਵਿਚ ਜ਼ਿਆਦਾਤਰ ਹਿੰਦੂ ਦੁਕਾਨਦਾਰ ਸਨ। ਬੜੀ ਜ਼ੋਰ ਦੀ ਅਫ਼ਵਾਹ ਉੱਡੀ ਕਿ ਮੁਸਲਿਮ ਲੀਗੀਏ ਕਰਮੋਂ ਡਿਊਢੀ ਅਤੇ ਗੁਰੂ ਬਜ਼ਾਰ ਲੁੱਟਣ ਆ ਰਹੇ ਹਨ। ਉਸ ਵਕਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਮੋਹਨ ਸਿੰਘ ਨਾਗੋਕੇ ਦੀ ਅਗਵਾਈ ਵਿਚ ਸਿੱਖ - ਬਜ਼ਾਰ ਬਚਾਉਣ ਤੁਰ ਪਏ। ਉਨ੍ਹਾਂ ਬਜ਼ਾਰਾਂ ਵਿਚ ਮਾਰਚ ਕੀਤਾ ਅਤੇ ਦੁਕਾਨਦਾਰਾਂ ਵਿਚ ਸੁਰੱਖਿਆ ਭਾਵਨਾ ਕਾਇਮ ਕੀਤੀ।"

ਪੱਛਮੀ ਬੰਗਾਲ ਕਲਕੱਤੇ ਤੋਂ ਛਪਦੇ ਇੱਕ ਅਹਿਮ ਰੈਫ਼ਰੈਂਸ ਦਸਤਾਵੇਜ਼ 'ਦ ਇੰਡੀਅਨ ਐਨੁਅਲ ਰਜਿਸਟਰ', ਜਿਸ ਵਿਚ ਭਾਰਤ ਅੰਦਰ ਸਮੇਂ-ਸਮੇਂ ਹੋਈਆਂ ਘਟਨਾਵਾਂ ਦਰਜ ਹਨ, ਦੇ ਜਨਵਰੀ-ਜੂਨ ੧੯੪੭ ਦੇ ਅੰਕ ਵਿਚ ਮਾਰਚ ੧੯੪੭ ਵਿਚ ਸ੍ਰੀ ਦਰਬਾਰ ਸਾਹਿਬ ਉੱਤੇ ਹਮਲੇ ਦੀ ਘਟਨਾ ਦਾ ਕੋਈ ਜ਼ਿਕਰ ਨਹੀਂ ਹੈ ਅਤੇ ਨਾ ਹੀ ਇੱਥੇ ਆਰ.ਐੱਸ.ਐੱਸ. ਦੇ ਕਾਰਕੁੰਨਾਂ ਦੀ ਨਿਯੁਕਤੀ ਬਾਰੇ ਕੁਝ ਲਿਖਿਆ ਹੈ। ਇਸ ਦਸਤਾਵੇਜ਼ ਅਨੁਸਾਰ ਮਾਸਟਰ ਤਾਰਾ ਸਿੰਘ ੫ ਮਾਰਚ, ੧੯੪੭ ਈ. ਨੂੰ ਅੰਮ੍ਰਿਤਸਰ ਵਿੱਚ ਸਨ ਅਤੇ ਉਨ੍ਹਾਂ ਨੇ ਇੱਥੋਂ ਪਾਕਿਸਤਾਨ ਅਤੇ ਮੁਸਲਿਮ ਲੀਗ ਦੀਆਂ ਸ਼ਰਾਰਤਾਂ ਦਾ ਵਿਰੋਧ ਕਰਨ ਵਾਲੀਆਂ ਸਮੂਹ ਧਿਰਾਂ ਨੂੰ ੧੧ ਮਾਰਚ ਨੂੰ ਪਾਕਿਸਤਾਨ ਵਿਰੋਧੀ ਦਿਨ ਵਜੋਂ ਰੋਸ ਪ੍ਰਗਟਾਉਣ ਦੀ ਅਪੀਲ ਕੀਤੀ।

ਇਸ ਦਾਅਵੇ ਸੰਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਵੀ ਰਿਪੋਰਟ ਪ੍ਰਾਪਤ ਕੀਤੀ ਗਈ ਹੈ, ਜਿਸ ਤੋਂ ਵੀ ਸਪੱਸ਼ਟ ਹੁੰਦਾ ਹੈ ਕਿ ਆਰ.ਐੱਸ.ਐੱਸ. ਸੰਬੰਧੀ ਇਹ ਬਿਰਤਾਂਤ ਗ਼ਲਤ ਹੈ। ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਸਿੱਖ ਆਪਣੀਆਂ ਜਾਨਾਂ ਕੁਰਬਾਨ ਕਰਨ ਲਈ ਤਤਪਰ ਰਹਿੰਦੇ ਹਨ। ਮਾਰਚ ੧੯੪੭ ਵਿਚ ਵੀ ਜਦੋਂ ਗੜਬੜ ਤੇ ਹਿੰਸਾ ਹੋਈ ਤਾਂ ਵੀ ਚੰਗੀ ਗਿਣਤੀ ਵਿਚ ਸਿੱਖ ਸ੍ਰੀ ਦਰਬਾਰ ਸਾਹਿਬ ਦੀ ਸੁਰੱਖਿਆ ਲਈ ਮੌਜੂਦ ਸਨ।

ਉਕਤ ਸਾਰੀ ਚਰਚਾ ਤੋਂ ਸਪੱਸ਼ਟ ਹੁੰਦਾ ਹੈ ਕਿ ਆਰ.ਐੱਸ.ਐੱਸ. ਪੱਖੀ ਲੋਕਾਂ ਵੱਲੋਂ ਪੈਦਾ ਕੀਤਾ ਗਿਆ ਬਿਰਤਾਂਤ ਸਚਾਈ ਤੋਂ ਕੋਹਾਂ ਦੂਰ ਹੈ, ਜਦਕਿ ਸਿੱਖਾਂ ਵੱਲੋਂ ਆਪਣੇ ਮੁਕੱਦਸ ਧਾਰਮਿਕ ਅਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਲਈ ਆਪਣੀ ਜ਼ਿੰਮੇਵਾਰੀ ਸਮਝਦਿਆਂ ਔਖੇ ਸਮੇਂ ਵਿਚ ਵੀ ਸੇਵਾ-ਸੰਭਾਲ ਨਿਭਾਈ ਗਈ ਅਤੇ ਇੱਥੋਂ ਦੀ ਮਰਯਾਦਾ ਨੂੰ ਕਾਇਮ ਰੱਖਿਆ ਹੈ। ■

ਨਵੰਬਰ ੨੦੨੪ ਦਾ ਬਾਕੀ:

# ਇਤਿਹਾਸ ਸਿੱਖ ਰਹਿਤ ਮਰਯਾਦਾ
## (ਰਹਿਤਨਾਮਿਆਂ ਤੋਂ ਸਿੱਖ ਰਹਿਤ ਮਰਯਾਦਾ ਤਕ ਦਾ ਸਫ਼ਰ)

*-ਸ. ਗੁਰਚਰਨਜੀਤ ਸਿੰਘ ਲਾਂਬਾ**

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ-ਛਾਇਆ ਹੇਠ ਸਿੱਖ ਰਹਿਤ ਮਰਯਾਦਾ ਦੀ ਤਿਆਰੀ ੧੯੨੫ ਈ. ਵਿਚ ਅਰੰਭ ਹੋਈ ਅਤੇ ੧੯੩੬ ਈ. ਵਿਚ ਇਸ ਨੂੰ ਗੁਰੂ-ਪੰਥ ਦੀ ਪ੍ਰਵਾਨਗੀ ਮਿਲੀ। ਉਪਰੰਤ ਧਾਰਮਿਕ ਸਲਾਹਕਾਰ ਕਮੇਟੀ ਨੇ ਕਈ ਇਕੱਤਰਤਾਵਾਂ ਵਿਚ ਇਸ ਨੂੰ ਸੋਧਿਆ ਅਤੇ ੧੯੪੫ ਈ. ਵਿਚ ਇਸ ਦਾ ਮੌਜੂਦਾ ਸਵਰੂਪ ਸਾਹਮਣੇ ਆਇਆ। ਇਸ ਤੋਂ ਸਪੱਸ਼ਟ ਹੈ ਕਿ ਪੰਥ ਨੇ ਸਿਰ ਜੋੜ ਕੇ ਇਸ ਮਹਾਨ ਇਤਿਹਾਸਿਕ ਕਾਰਜ ਨੂੰ ਸਿਰੇ ਚਾੜ੍ਹਿਆ। ਇਸ ਤੋਂ ਜਾਣੇ-ਅਣਜਾਣੇ ਵਿਚ ਪਾਇਆ ਇਹ ਭੁਲੇਖਾ ਨਿਰਮੂਲ ਸਾਬਤ ਹੁੰਦਾ ਹੈ ਕਿ ੧੯੩੩ ਵਿਚ ਰਹੁ-ਰੀਤ ਕਮੇਟੀ ਵਿਚ ਗਰਮਾ-ਗਰਮ ਬਹਿਸ ਦਾ ਕੋਈ ਸਿੱਟਾ ਨਹੀਂ ਨਿਕਲਿਆ ਅਤੇ ੧੯੪੫ ਈ. ਤਕ ਲੰਮਾਂ ਵਕਫਾ ਰਿਹਾ।

ਪੰਥ ਵੱਲੋਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੌਰਾਨ ਕੀਤੀਆਂ ਅਥਾਹ ਕੁਰਬਾਨੀਆਂ ਸਦਕਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ਉਸ ਸਮੇਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੇ ਨੇੜ੍ਹੇ ਅਤੇ ਕਮੇਟੀ ਦੇ ਅਧੀਨ ਗੁਰਦੁਆਰਾ ਸਾਹਿਬਾਨ ਦੀ ਮਰਯਾਦਾ ਵਿਚ ਵੀ ਇਕਸਾਰਤਾ ਨਹੀਂ ਸੀ। ਹਰ ਗੁਰਦੁਆਰਾ ਸਾਹਿਬਾਨ ਵਿਚ ਪ੍ਰਸ਼ਾਦ, ਸਿਰਪਾਉ ਵੱਖਰੇ-ਵੱਖਰੇ ਸਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਲੋਕਲ ਕਮੇਟੀ ਸ੍ਰੀ ਦਰਬਾਰ ਸਾਹਿਬ ਦਾ ਪ੍ਰਬੰਧ ਆ ਜਾਣ ਤੋਂ ਪਹਿਲਾਂ ਪੁਜਾਰੀਆਂ ਦੇ ਸਮੇਂ ਸਿੱਖ ਧਰਮ ਪ੍ਰਚਾਰ ਭਾਵ ਗੁਰਮਤਿ ਪ੍ਰਚਾਰ ਦਾ ਕੋਈ ਖਾਸ ਪ੍ਰਬੰਧ ਨਹੀਂ ਸੀ, ਸਗੋਂ ਪਰਕਰਮਾ ਵਿਚ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਦੀ ਪੂਜਾ ਤੇ ਰਾਮਾਇਣ ਤੇ ਮਹਾਭਾਰਤ ਆਦਿ ਹਿੰਦੂ ਮੱਤ ਦੇ ਗ੍ਰੰਥਾਂ ਦੀਆਂ ਕਥਾਵਾਂ ਹੁੰਦੀਆਂ ਤੇ ਗੁਰਮਤਿ ਵਿਰੁੱਧ ਅਨਯ ਮੱਤਾਂ ਤੇ ਮਨਮਤ ਦਾ ਪ੍ਰਚਾਰ ਕੀਤਾ ਜਾਂਦਾ ਸੀ। (*ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ*, ਪੰਨਾ ੩੦੧)

ਇਸ ਬਿਖੜੇ ਹਾਲਾਤ ਵਿਚ ਗੁਰੂ-ਪੰਥ ਨੇ ਸਿਰ ਜੋੜ ਕੇ ਇਹ ਸਿੱਖ ਰਹਿਤ ਮਰਯਾਦਾ ਤਿਆਰ ਕੀਤੀ। ਜੇ ਐਸਾ ਨਾ ਹੁੰਦਾ ਤਾਂ ਹਰ ਗੁਰਦੁਆਰਾ ਸਾਹਿਬਾਨ ਵਿਚ ਹੀ ਵੱਖ-ਵੱਖ ਰਹੁ-ਰੀਤਾਂ ਲਾਗੂ ਹੋਣੀਆਂ ਸਨ। ਇਸ ਨੇ ਪੰਥ ਨੂੰ ਖੇਰੂੰ-ਖੇਰੂੰ ਕਰ ਦੇਣਾ ਸੀ। ਇਹ ਸਤਿਗੁਰੂ ਜੀ ਦੀ ਅਸੀਮ ਰਹਿਮਤ ਹੋਈ ਕਿ ਪੰਥ-ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਅਮਲ ਵਿਚ ਲਿਆਂਦੀ ਗਈ। ਇਸ ਤਰ੍ਹਾਂ ਇਹ ਇਕ ਐਸਾ ਪੈਮਾਨਾ ਹੈ ਜੋ ਲਗਾਤਾਰ ਆਗਾਹ ਅਤੇ ਸੁਚੇਤ ਕਰਦਾ ਰਹੇਗਾ ਕਿ ਪੰਥ ਆਪਣੇ ਧੁਰੇ ਦੇ ਕਿੰਨਾ ਨੇੜ੍ਹੇ ਜਾਂ ਦੂਰ ਹੈ।

** New Jersey. USacA. Mo: +1 9736990950 Email: santsipahi@gmail.com*

'ਸਿੱਖ ਰਹਿਤ ਮਰਯਾਦਾ' ਦੀ ਤਿਆਰੀ ਵਿਚ ਗੁਰੂ-ਪੰਥ ਨੂੰ ਪ੍ਰਣਾਈਆਂ ਸ਼ਖ਼ਸੀਅਤਾਂ ਨੇ ਕਿਸ ਸ਼ਿੱਦਤ ਨਾਲ ਕੰਮ ਕੀਤਾ ਉਸ ਦੀ ਮਿਸਾਲ ਮਿਲਣੀ ਔਖੀ ਹੈ। ਇਸ ਲਈ ਇਸ ਦੇ ਤਾਰੀਖ ਵਾਰ ਇਤਿਹਾਸ ਨੂੰ ਜਾਣਨਾ ਲਾਹੇਵੰਦ ਹੋਵੇਗਾ।

**ਪਹਿਲਾ ਪੜਾਅ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਕਾਇਮੀ**

**੩੦ ਅਕਤੂਬਰ, ੧੯੧੦**

ਚੀਫ਼ ਖਾਲਸਾ ਦੀਵਾਨ ਵੱਲੋਂ ਸਿੱਖ ਰਹਿਤ ਮਰਯਾਦਾ ਦਾ ਖਰੜਾ ਤਿਆਰ ਕੀਤਾ ਗਿਆ। ਇਸ ਤਰ੍ਹਾਂ ਸਿੱਖ ਰਹਿਤ ਮਹਯਾਦਾ ਦਾ ਮੁੱਢ ਬੰਨਿਆ ਗਿਆ।

**ਮਾਰਚ, ੧੯੧੫**

ਚੀਫ ਖਾਲਸਾ ਦੀਵਾਨ ਵੱਲੋਂ ੧੯੧੫ ਵਿਚ ਪ੍ਰਕਾਸ਼ਿਤ ਗੁਰਮਤਿ ਪ੍ਰਕਾਸ਼ ਸੰਸਕਾਰ ਨਾਮ ਦੀ ਪੁਸਤਕ ਛਾਪੀ ਗਈ। ਇਸ ਦੀ ਭੂਮਿਕਾ ਵਿਚ ਹੀ ਇਸ ਦਾ ਮਕਸਦ ਅਤੇ ਸੰਖੇਪ ਇਤਿਹਾਸ ਵਰਣਨ ਕੀਤਾ ਗਿਆ ਹੈ। ਇਸ ਮੁਤਾਬਕ ਤੋਂ ਸਾਰੇ ਪੰਥ ਲਈ ਇਕ ਰਹਿਤ ਮਰਯਾਦਾ ਦੀ ਲੋੜ ਅਤੇ ਉਪਰਾਲੇ ਬਾਰੇ ਪਤਾ ਲਗਦਾ ਹੈ ਜੋ ਕਿ ਇਸ ਪੁਸਤਕ ਦੀ ਭੂਮਿਕਾ ਵਿਚ ਇਸ ਤਰ੍ਹਾਂ ਅੰਕਿਤ ਕੀਤਾ ਗਿਆ ਹੈ,

**੧ਓ ਸਤਿਗੁਰ ਪ੍ਰਸਾਦਿ**

**ਭੂਮਿਕਾ**

ਪੰਥ ਲਈ ਸੰਸਕਾਰਾਂ ਦੇ ਕਰਨ ਲਈ ਇਕ ਐਸੀ ਪੋਥੀ ਦੀ ਲੋੜ ਸੀ ਜੋ ਪੰਥ ਪ੍ਰਮਾਣਿਕ ਹੋ ਕੇ ਪ੍ਰਕਾਸ਼ ਹੋਵੇ। ਇਸ ਅਰਥ ਚੀਫ ਖਾਲਸਾ ਦੀਵਾਨ ਦੇਰ ਤੋਂ ਪ੍ਰਬੰਧ ਵਿਚ ਸੀ। ਅੰਤ ੩੦ ਅਕਤੂਬਰ, ੧੯੧੦ ਈ. ਨੂੰ ਦੀਵਾਨ ਨੇ ਇਕ ਕਮੇਟੀ ਨੀਯਤ ਕੀਤੀ, ਜਿਸ ਕਮੇਟੀ ਨੇ ਆਪਣੀ ੧੭ ਜਨਵਰੀ, ੧੯੧੧ ਈ. ਦੀ ਇਕੱਤ੍ਰਤਾ ਵਿਚ ਇਹ ਸੇਵਾ ਆਪਣੇ ਇਕ ਮੈਂਬਰ ਦੇ ਸਪੁਰਦ ਕੀਤੀ। ਉਨ੍ਹਾਂ ਦੇ ਖਰੜਾ ਤਯਾਰ ਕਰ ਲੈਣ ਪਰ ਉਹ ਖਰੜਾ ਕਮੇਟੀ ਦੇ ਮੈਂਬਰਾਂ ਪਾਸ ਵਿਚਾਰ ਲਈ ਗਿਆ, ੩-੪-੫ ਜੂਨ, ੧੯੧੨ ਈ. ਨੂੰ ਕਮੇਟੀ ਜੁੜੀ ਤੇ ਯੋਗ ਅਦਲਾ-ਬਦਲੀਆਂ ਕਰਕੇ ਖਰੜਾ ਛਾਪਿਆ ਗਿਆ ਤੇ ਫੇਰ ਸਾਰੇ ਪੰਥ ਵਿਚ ਰਾਵਾਂ ਵਾਸਤੇ ਘਲਿਆ ਗਿਆ। (ਦੇਖੋ ਅੰਤਕਾ ੧) ਫੇਰ ੬ ਅਪ੍ਰੈਲ, ੧੯੧੩ ਈ. ਨੂੰ ਸਮਾਗਮ ਹੋਇਆ। ੨੭ ਜਥਿਆਂ ਤੇ ੧੦੫ ਸੱਜਣਾਂ ਦੀਆਂ ਰਾਵਾਂ ਪੇਸ਼ ਹੋਈਆਂ। ਫੇਰ ਸਭ ਰਾਵਾਂ ਪਰ ਵਿਚਾਰ ਛਿੜੀ, ਸਰਬ-ਸੰਮਤੀ ਨਾਲ ਕਈ ਇਕ ਦਰੁਸਤੀਆਂ ਤੇ ਬਦਲੀਆਂ ਹੋਈਆਂ ਤੇ ਖਰੜਾ ਮੁੜ (ਦੇਖੋ ਅੰਤਕਾ ੨) ਛਾਪਿਆ ਗਿਆ ਤੇ ਪੰਥਕ ਅਖਬਾਰਾਂ ਵਿਚ ਵੀ ਛਾਪਿਆ ਗਿਆ ਤੇ ਪਹਿਲੇ ਸੰਮਤੀ ਦਾਤਿਆਂ ਜੋਗ ਘੱਲਿਆ ਗਿਆ। ਇਸ ਤੋਂ ਮਗਰੋਂ ਸਮਾਗਮ ੨੮ ਤੋਂ ੨੯ ਮਾਰਚ, ੧੯੧੪ ਈ. ਨੂੰ ਹੋਇਆ, ਇਸ ਸਮਾਗਮ ਵਿਚ ੨੬ ਜਥਿਆਂ ਤੇ ੯੦ ਸੱਜਣਾਂ ਵੱਲੋਂ ਰਾਵਾਂ ਆਈਆਂ। ਇਕੱਤ੍ਰਤਾ ਵਿਚ ਮੈਂਬਰਾਂ ਤੋਂ ਛੁੱਟ ਇਕ ਦਿਨ ੭ ਤੇ ਦੂਏ ਦਿਨ ੨੩ ਹੋਰ ਸੱਜਣਾਂ ਨੇ ਦਰਸ਼ਨ ਦਿੱਤੇ। (ਦੇਖੋ ਅੰਤਕਾ ੩) ਦੋ ਦਿਨ ਰਾਤ ਚਿਰ ਤਕ ਬੈਠ

ਕੇ ਸਮਾਗਮ ਨੇ ਰਾਵਾਂ ਦੀ ਵੀਚਾਰ ਤੇ ਖਰੜੇ ਦੀ ਪੰਥ ਵੱਲੋਂ ਆਈ ਸੰਮਤੀ ਦੇ ਤੱਤ ਮੰਥਨ ਕਰ ਕੇ ਆਖਰੀ ਦਰੁਸਤੀ ਕੀਤੀ ਤੇ ਮੁਕੰਮਲ ਕਰ ਕੇ ਦੀਵਾਨ ਦੀ ਸੇਵਾ ਵਿਚ ਘੱਲ ਦਿੱਤਾ। ੨੪ ਮਈ, ੧੯੧੪ ਈ. ਨੂੰ ਇਹ ਕਮੇਟੀ ਦਾ ਪ੍ਰਵਾਣਿਤ ਖਰੜਾ ਚੀਫ ਖਾਲਸਾ ਦੀਵਾਨ ਦੀ ਐਗਜ਼ੈਕਟਿਵ ਕਮੇਟੀ ਵਿਚ ਵਿਚਾਰ ਲਈ ਪੇਸ਼ ਹੋਇਆ। ਐਗਜ਼ੈਕਟਿਵ ਕਮੇਟੀ ਦੀ ਵਿਚਾਰ ਮਗਰੋਂ ਪਰਵਾਨ ਹੋ ਕੇ ਇਸ ਨੂੰ ਦੀਵਾਨ ਦੀ ਜਨਰਲ ਕਮੇਟੀ ਵਿਚ ਘੱਲਿਆ ਗਿਆ। ਜਨਰਲ ਕਮੇਟੀ ਦੇ ੧੮ ਅਕਤੂਬਰ,੧੯੧੪ ਈ. ਦੇ ਸਮਾਗਮ ਵਿਚ ਪੇਸ਼ ਹੋ ਕੇ ਪਰਵਾਨ ਹੋਇਆ।

ਇਉਂ ਇਹ ਪੰਥ ਦੀ ਅਤਿ ਲੋੜੀਂਦੀ ਵਸਤ ਗੁਰਮਤਿ ਪ੍ਰਕਾਸ਼ (ਸੰਸਕਾਰ ਭਾਗ) ਸਮੂਹ ਪੰਥ ਦੀਆਂ ਵਿਚਾਰਾਂ ਸੋਚਾਂ ਤੇ ਮਿਹਨਤਾਂ ਨਾਲ ਤਯਾਰ ਤੇ ਮੁਕੰਮਲ ਹੋ ਕੇ ਪੰਥ ਵਿਚ ਪ੍ਰਵਿਰਤ ਕੀਤੇ ਜਾਣ ਨਮਿੱਤ ਛਾਪ ਕੇ ਪ੍ਰਕਾਸ਼ਤ ਕੀਤਾ ਜਾਂਦਾ ਹੈ। ਸਿੱਖਾਂ ਲਈ ਸਾਰੇ ਪੰਥ ਵਿਚ ਇਹ ਸੰਸਕਾਰਾਂ ਦੀ ਮਰਯਾਦਾ ਦਾ ਪੁਸਤਕ ਉਪਰ ਲਿਖੇ ਤਰੀਕੇ ਨਾਲ "ਪੰਥ ਪ੍ਰਵਾਣ" ਹੋ ਕੇ ਹੁਣ ਸਾਰਿਆਂ ਲਈ ਮੰਨਣ ਯੋਗ ਪੁਸਤਕ ਹੈ, ਅਰ ਸਾਰੇ ਸੰਸਕਾਰ ਇਸ ਅਨੁਸਾਰ ਹੋਣੇ ਉੱਚਿਤ ਹਨ।

ਸ੍ਰੀ ਅੰਮ੍ਰਿਤਸਰ

ਪ੍ਰਾਰਥਕ ਦਾਸ,

ਮਾਰਚ, ੧੯੧੫

ਸਕੱਤਰ,

ਚੀਫ਼ ਖਾਲਸਾ ਦੀਵਾਨ

ਰਹਿਤ ਮਰਯਾਦਾ ਦੀ ਤਿਆਰੀ ਲਈ ਦੇਰ ਰਾਤ ਤਕ ਬੈਠ ਕੇ ਵਿਚਾਰਾਂ ਕੀਤੀਆਂ ਗਈਆਂ। ਈਸਵੀ ਸੰਨ ੧੯੧੫ ਵਿਚ ਇਸ ਲਗਨ ਨਾਲ ਕੰਮ ਕਰਨਾ ਸਿੰਘਾਂ ਦੀ ਦ੍ਰਿੜ੍ਹਤਾ ਦਰਸਾਉਂਦੀ ਹੈ।

## ੧੫ ਨਵੰਬਰ, ੧੯੨੦

ਜਥੇਦਾਰ ਤੇਜਾ ਸਿੰਘ ਜੀ ਭੁੱਚਰ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਪੰਥ ਦੇ ਮੁਖੀਆਂ ਦੇ ਨਾਮ ਇਕੱਠ ਲਈ ਹੁਕਮਨਾਮਾ ਜਾਰੀ ਕੀਤਾ। ਇਸ ਆਵਾਜ਼ 'ਤੇ ੧੫ ਨਵੰਬਰ, ੧੯੨੦ ਈ. ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਹਜ਼ੂਰ ਪੰਥ ਦਾ ਪ੍ਰਤੀਨਿਧ ਇਕੱਠ ਹੋਇਆ। ਇਸ ਵਿਚ ਪੰਜਾਂ ਤਖ਼ਤਾਂ, ਗੁਰਦੁਆਰਿਆਂ, ਸਿੰਘ ਸਭਾਵਾਂ, ਸਿੱਖ ਸੁਸਾਇਟੀਆਂ, ਖਾਲਸਾ ਕਾਲਜਾਂ, ਖਾਲਸਾ ਹਾਈ ਸਕੂਲਾਂ ਤੇ ਪ੍ਰਾਇਮਰੀ ਸਕੂਲਾਂ, ਰਿਆਸਤਾਂ, ਫ਼ੌਜਾਂ, ਨਿਹੰਗ ਸਿੰਘਾਂ ਤੇ ਸਿੱਖ ਸੰਪ੍ਰਦਾਵਾਂ ਆਦਿ ਵੱਲੋਂ ਮੁਨਾਸਬ ਵੰਡ ਅਨੁਸਾਰ ਪ੍ਰਤੀਨਿਧ ਸੱਦੇ ਗਏ। ਇਸ ਵਿਚ ਸ਼ਾਮਲ ਹੋਣ ਵਾਲੇ ਪ੍ਰਤੀਨਿਧਾਂ ਲਈ ਸ਼ਰਤਾਂ ਇਹ ਸਨ:-

੧. ਅੰਮ੍ਰਿਤਧਾਰੀ ਹੋਵੇ।

੨. ਪੰਜਾਂ ਕਕਾਰਾਂ ਦਾ ਧਾਰਨੀ ਹੋਵੇ।

੩. ਨਿੱਤਨੇਮ ਦੀਆਂ ਬਾਣੀਆਂ ਦਾ ਨਿੱਤ ਪਾਠ ਕਰਦਾ ਹੋਵੇ।

੪. ਅੰਮ੍ਰਿਤ ਵੇਲੇ ਜਾਗਣ ਦਾ ਨੇਮੀ ਹੋਵੇ।

੫. ਆਪਣੀ ਕਮਾਈ ਦਾ ਦਸਵੰਧ ਦੇਣ ਵਾਲਾ ਹੋਵੇ।

ਇਸ ਮੀਟਿੰਗ ਵਿਚ ੧੭੫ ਮੈਂਬਰਾਂ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੀ ਗਈ ਜਿਸ ਵਿਚ ਸਰਕਾਰ ਵੱਲੋਂ ਮੁਕੱਰਰ ਕੀਤੇ ੩੬ ਮੈਂਬਰ ਵੀ ਸ਼ਾਮਲ ਕਰ ਲਏ ਗਏ। ਉਪਰੰਤ ਆਰਜ਼ੀ ਤੌਰ 'ਤੇ ਸ. ਹਰਬੰਸ ਸਿੰਘ ਅਟਾਰੀ, ਪ੍ਰਧਾਨ ਨਾਮਜ਼ਦ ਕੀਤੇ ਗਏ ਅਤੇ ਨਿਰਣਾ ਕੀਤਾ ਗਿਆ ਕਿ ਸ. ਸੁੰਦਰ ਸਿੰਘ ਰਾਮਗੜ੍ਹੀਆ ਸਰਬਰਾਹ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਦੀ ਹੈਸੀਅਤ ਵਿਚ ਕੰਮ ਚਲਾਂਦੇ ਰਹਿਣਗੇ। ਉਸ ਸਮੇਂ ਸਾਡੇ ਬਜ਼ੁਰਗਾਂ ਦਾ ਗੁਰਸਿੱਖੀ ਅਤੇ ਚੇਤੰਨਤਾ ਦਾ ਪੱਧਰ ਕਿਤਨਾ ਉੱਚਾ ਸੀ ਕਿ ਉਨ੍ਹਾਂ ਨੇ ਇਹ ਨਹੀਂ ਲਿਖਿਆ ਕਿ ਨਿੱਤਨੇਮ ਦੀਆਂ ਬਾਣੀਆਂ ਦਾ ਪਾਠ ਕਰਦਾ ਹੋਵੇ। ਬਲਕਿ ਇਹ ਲਿਖਿਆ ਕਿ ਨਿੱਤਨੇਮ ਦੀਆਂ ਬਾਣੀਆਂ ਦਾ ਨਿੱਤ ਪਾਠ ਕਰਦਾ ਹੋਵੇ।

## ੧੨ ਦਸੰਬਰ, ੧੯੨੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਉਪ੍ਰੋਕਤ ੧੭੫ ਮੈਂਬਰਾਂ ਦੀ ਪਲੇਠੀ ਇਕੱਤ੍ਰਤਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਈ। ਇਸ ਵਿਚ ਹਰ ਮੈਂਬਰ ਪਹਿਲਾਂ ਪੰਜਾਂ ਪਿਆਰਿਆਂ ਪਾਸੋਂ ਸੁਧਾਈ ਕਰਾ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਪਰਲੀ ਛੱਤ 'ਤੇ ਜਾਂਦਾ ਸੀ। ਇਸ ਮੀਟਿੰਗ ਵਿਚ ਅਹੁਦੇਦਾਰ ਚੁਣੇ ਗਏ ਸ. ਸੁੰਦਰ ਸਿੰਘ ਮਜੀਠਾ ਪ੍ਰਧਾਨ, ਸ. ਹਰਬੰਸ ਸਿੰਘ ਅਟਾਰੀ, ਮੀਤ ਪ੍ਰਧਾਨ ਅਤੇ ਸ. ਸੁੰਦਰ ਸਿੰਘ ਰਾਮਗੜ੍ਹੀਆ ਸਕੱਤਰ ਚੁਣੇ ਗਏ।

(*ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ*, ਪੰਨਾ ੩੫੩)

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰ ਮੈਂਬਰ ਦੀ ਪਹਿਲਾਂ ਸੁਧਾਈ ਕੀਤੀ ਗਈ। ਕੀ ਹੁਣ ਇਸ ਸੁਧਾਈ ਦੀ ਲੋੜ ਨਹੀਂ ਰਹੀ। ਜਾਂ ਕੀ ਪੰਥ ਇਸ ਪਰੰਪਰਾ ਨੂੰ ਮੁੜ-ਸੁਰਜੀਤ ਨਹੀਂ ਕਰ ਸਕਦਾ

## ੨੦ ਦਸੰਬਰ, ੧੯੨੦

ਇਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਜੂਦ ਵਿਚ ਆ ਜਾਣ ਦੇ ਬਾਅਦ ਗੁਰਦੁਆਰਾ ਪ੍ਰਬੰਧ ਸੁਧਾਰ ਅਤੇ ਸ਼੍ਰੋਮਣੀ ਕਮੇਟੀ ਦੇ ਹੱਥ ਮਜ਼ਬੂਤ ਕਰਨ ਲਈ ਪੰਥ ਦੇ ਰਾਜਸੀ ਤੇ ਸਮਾਜੀ ਪਿੜ ਵਿਚ ਆ ਰਹੇ ਸੰਘਰਸ਼ ਦਾ ਮੁਕਾਬਲਾ ਕਰਨ ਲਈ ਜੁਝਾਰੂ ਸਿੰਘਾਂ ਦੀ ਜਥੇਬੰਦੀ ਦੀ ਸਥਾਪਨਾ ਕਰਨ ਲਈ ਵਿਚਾਰ ਪੈਦਾ ਹੋਈ। ਇਸ ਮਕਸਦ ਲਈ ਸ੍ਰੀ ਅੰਮ੍ਰਿਤਸਰ ਵਿਖੇ ਪੰਥਕ ਮੁਖੀਆਂ ਦਾ ਇਕ ਇਕੱਠ ਬੁਲਾਇਆ ਗਿਆ, ਜਿਸ ਵਿਚ ਸ਼੍ਰੋਮਣੀ ਅਕਾਲੀ ਦਲ ਨਾਮ ਦੀ ਪੰਥਕ ਜਥੇਬੰਦੀ ਦਾ ਗਠਨ ਕੀਤਾ ਗਿਆ। ਜਿਸ ਦਾ ਪਹਿਲਾ ਪ੍ਰਧਾਨ ਸ. ਸਰਮੁਖ ਸਿੰਘ ਝਬਾਲ ਨੂੰ ਬਣਾਇਆ ਗਿਆ। ਇਉਂ ਇਕ ਮਹੀਨੇ ਦੇ ਅੰਦਰ-ਅੰਦਰ ਗੁਰੂ-ਪੰਥ ਦੀਆਂ ਦੋਵੇਂ ਜਥੇਬੰਦੀਆਂ-ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ,

ਗੁਰਦੁਆਰਿਆਂ ਦੀ ਸੇਵਾ-ਸੰਭਾਲ, ਗੁਰਮਤਿ ਤੇ ਵਿੱਦਿਆ ਪ੍ਰਚਾਰ, ਸਮਾਜੀ ਤੇ ਰਾਜਸੀ ਖੇਤਰਾਂ ਵਿਚ ਵਿਰੋਧੀਆਂ ਨਾਲ ਜੂਝਣ ਲਈ ਕਾਇਮ ਹੋ ਗਈਆਂ।

(ਉਹੀ, ਪੰਨਾ ੩੫੩)

### ੩੦ ਅਪ੍ਰੈਲ, ੧੯੨੧ ਤੋਂ ੧੪ ਅਗਸਤ, ੧੯੨੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਰਜਿਸਟਰਡ ਕਰਵਾ ਲਿਆ ਗਿਆ। ਪਰਚੀਆਂ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਚੁਣੀ ਗਈ ਅਤੇ ਇਸ ਚੁਣੀ ਹੋਈ ਕਮੇਟੀ ਦੀ ਇਕੱਤ੍ਰਤਾ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਹੋਈ ਇਸ ਵਿਚ ਬਾਬਾ ਖੜਕ ਸਿੰਘ ਜੀ ਪ੍ਰਧਾਨ, ਸ੍ਰ. ਸੁੰਦਰ ਸਿੰਘ ਜੀ ਰਾਮਗੜ੍ਹੀਆ ਮੀਤ ਪ੍ਰਧਾਨ ਅਤੇ ਸ੍ਰ. ਮਹਿਤਾਬ ਸਿੰਘ ਜੀ ਜਨਰਲ ਸਕੱਤ੍ਰ ਚੁਣੇ ਗਏ। ੩੧ ਮੈਂਬਰਾਂ ਦੀ ਅੰਤ੍ਰਿੰਗ ਕਮੇਟੀ ਬਣਾਈ ਗਈ।

(ਉਹੀ, ਪੰਨਾ ੩੫੩)

### ੨੧ ਫਰਵਰੀ, ੧੯੨੫

ਸਰਕਾਰ ਨੇ ਗੁਰਦੁਆਰਾ ਬਿੱਲ ਦਾ ਖਰੜਾ ਪ੍ਰਕਾਸ਼ਿਤ ਕਰ ਕੇ ਗੁਰਦੁਆਰਾ ਪ੍ਰਬੰਧ ਉੱਪਰ ਪੰਥ ਦਾ ਹੱਕ ਮੰਨ ਲਿਆ। ੨੭ ਅਪ੍ਰੈਲ, ੧੯੨੫ ਈ. ਨੂੰ ਸ੍ਰੀ ਅਕਾਲ ਤਖ਼ਤ ਉੱਪਰ ਹੋਈ ਸ਼੍ਰੋਮਣੀ ਕਮੇਟੀ ਦੀ ਆਪਣੀ ਮੀਟਿੰਗ ਵਿਚ ਉਪ੍ਰੋਕਤ ਬਿਲ 'ਤੇ ਵੀਚਾਰ ਕਰ ਕੁਝ ਤਰਮੀਮਾਂ ਸਮੇਤ ਪ੍ਰਵਾਨ ਕਰ ਲਿਆ। ਇਹ ਬਿਲ ੯ ਜੁਲਾਈ, ੧੯੨੫ ਈ. ਨੂੰ ਪੰਜਾਬ ਕੌਂਸਲ ਵਿਚ ਪੇਸ਼ ਹੋ ਕੇ ਪਾਸ ਹੋ ਗਿਆ। ਪੰਜਾਬ ਦੇ ਗਵਰਨਰ ਨੇ ੨੮ ਜੁਲਾਈ, ੧੯੨੫ ਈ. ਨੂੰ ਇਸ ਦੀ ਪ੍ਰਵਾਨਗੀ ਦਿੱਤੀ ਤੇ ਇਹ ਐਕਟ ੧ ਨਵੰਬਰ, ੧੯੨੫ ਈ. ਨੂੰ ਲਾਗੂ ਹੋਇਆ। (ਉਹੀ, ਪੰਨਾ ੩੫੭)

### ੧੮ ਜੁਲਾਈ, ੧੯੨੬

ਗੁਰਦੁਆਰਾ ਐਕਟ, ੧੯੨੫ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ ਪੰਜਾਬ ਸਰਕਾਰ ਨੇ ੧੮ ਜੁਲਾਈ, ੧੯੨੬ ਈ. ਨੂੰ ਕਰਵਾਈ। ੧੨੦ ਮੈਂਬਰ ਚੁਣ ਕੇ ਆਏ, ੧੬ ਮੈਂਬਰ ਪੰਜਾਬ ਦੀਆਂ ਸਿੱਖ ਰਿਆਸਤਾਂ ਵੱਲੋਂ, ੧੪ ਮੈਂਬਰ ਭਾਰਤ ਦੇ ਬਾਕੀ ਪ੍ਰਾਂਤਾਂ ਵਿੱਚੋਂ ਨਾਮਜ਼ਦ ਕੀਤੇ ਗਏ, ਚਾਰ ਤਖ਼ਤਾਂ ਦੇ ਜਥੇਦਾਰ ਤੇ ਇਕ ਮੁੱਖ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਪਦਵੀਆਂ ਕਾਰਨ ਨਾਮਜ਼ਦ ਮੰਨੇ ਗਏ। ਇਸ ਤਰ੍ਹਾਂ ਕੁਲ ਮੈਂਬਰਾਂ ਦੀ ਕੁੱਲ ਗਿਣਤੀ ੧੫੫ ਹੋ ਗਈ। (ਉਹੀ, ਪੰਨਾ ੩੫੭)

### ੪ ਸਤੰਬਰ, ੧੯੨੬

ਡਿਪਟੀ ਕਮਿਸ਼ਨਰ ਦੇ ਸੱਦੇ 'ਤੇ ਗੁਰਦੁਆਰਾ ਸੈਂਟਰਲ ਬੋਰਡ 'ਤੇ ਪਹਿਲੀ ਮੀਟਿੰਗ ੪ ਸਤੰਬਰ, ੧੯੨੬ ਨੂੰ ਅੰਮ੍ਰਿਤਸਰ ਦੇ ਟਾਊਨ ਹਾਲ ਵਿਚ ਹੋਈ। ਇਸ ਵਿਚ ੧੨੦ ਮੈਂਬਰ ਹਾਜ਼ਰ ਸਨ। ਇਸ ਤੋਂ ਇਲਾਵਾ ਨਾਭਾ, ਪਟਿਆਲਾ, ਫ਼ਰੀਦਕੋਟ, ਕਪੂਰਥਲਾ, ਕਲਸੀਆਂ ਅਤੇ ਜੀਂਦ ਰਿਆਸਤਾਂ ਵੱਲੋਂ ੧੨ ਮੈਂਬਰ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਬਿਸ਼ਨ ਸਿੰਘ ਜੀ, ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਪ੍ਰਤਾਪ ਸਿੰਘ ਜੀ, ਸ੍ਰੀ

ਪਟਨਾ ਸਾਹਿਬ ਦੇ ਜਥੇਦਾਰ ਮੁਕੰਦ ਸਿੰਘ ਜੀ ਅਤੇ ਸ੍ਰੀ ਹਰਿਮੰਦਰ ਸਾਹਿਬ ਵੱਲੋਂ ਸਿੰਘ ਸਾਹਿਬ ਫ਼ਤਹਿ ਸਿੰਘ ਜੀ ਸ਼ਾਮਲ ਸਨ। ਇਸ ਤਰ੍ਹਾਂ ਮੈਂਬਰਾਂ ਦੀ ਕੁੱਲ ਗਿਣਤੀ ੧੩੬ ਹੋ ਗਈ। ਉਪਰੰਤ ਸ. ਮੰਗਲ ਸਿੰਘ ਜੀ, ਐਡੀਟਰ 'ਅਕਾਲੀ' ਨੂੰ ਇਸ ਇਕੱਤਰਤਾ ਦਾ ਚੇਅਰਮੈਨ ਚੁਣਿਆ ਗਿਆ। ਇਸ ਤੋਂ ਥੋੜੇ ਵਕਫ਼ੇ ਦੇ ਬਾਅਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ੧੪ ਮੈਂਬਰ ਨਾਮਜ਼ਦ ਕੀਤੇ ਗਏ। ਇਸ ਤਰ੍ਹਾਂ ਸੈਂਟਰਲ ਗੁਰਦੁਆਰਾ ਬੋਰਡ ਦੇ ਕੁੱਲ ਮੈਂਬਰਾਂ ਦੀ ਗਿਣਤੀ ੧੫੦ ਹੋ ਗਈ। ਉਪਰੰਤ ਬਾਬਾ ਖੜਕ ਸਿੰਘ ਜੀ ਸਿਆਲਕੋਟ ਪ੍ਰਧਾਨ ਅਤੇ ਮਾਸਟਰ ਤਾਰਾ ਸਿੰਘ ਜੀ ਮੀਤ ਪ੍ਰਧਾਨ ਚੁਣੇ ਗਏ ਤੇ ਬਾਅਦ ਵਿਚ ਜਨਰਲ ਮੈਂਬਰਾਂ ਦੀਆਂ ਵੋਟਾਂ ਨਾਲ ਅੰਤ੍ਰਿੰਗ ਕਮੇਟੀ ਦੇ ੮ ਮੈਂਬਰ ਚੁਣੇ ਗਏ।

ਸਰਕਾਰ ਦੇ ਗੁਰਦੁਆਰਾ ਐਕਟ ਵਿਚ ਨਾਮ 'ਗੁਰਦੁਆਰਾ ਸੈਂਟਰਲ ਬੋਰਡ' ਸੀ ਪਰ ਅੱਜ ਦੀ ਪਹਿਲੀ ਮੀਟਿੰਗ ਵਿਚ ਇਸ ਦਾ ਨਾਮ ਗੁਰਦੁਆਰਾ ਸੈਂਟਰਲ ਬੋਰਡ ਤੋਂ ਬਦਲ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰੱਖਿਆ ਗਿਆ।

(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ, ਪੰਨਾ ੨੬)

ਦੂਜਾ ਪੜਾਅ ੧੯੨੭-੧੯੩੬

## ੧੪ ਮਾਰਚ, ੧੯੨੭

ਸਿੱਖ ਗੁਰਦੁਆਰਾ ਐਕਟ ਅਧੀਨ ਕਾਇਮ ਹੋਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਇਹ ਪਹਿਲੀ ਜਨਰਲ ਇਕੱਤ੍ਰਤਾ ੩੦ ਫੱਗਣ ਸੰਮਤ ੪੫੮ ਨਾਨਕਸ਼ਾਹੀ ਮੁਤਾਬਿਕ ੧੩ ਮਾਰਚ, ੧੯੨੭ ਈ. ਨੂੰ ੨ ਵਜ ਕੇ ੩੦ ਮਿੰਟ 'ਤੇ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹੋਈ। ਇਸ ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਭਾਈ ਤੇਜਾ ਸਿੰਘ ਜੀ ਵੀ ਹਾਜ਼ਰ ਸਨ।

ਇਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬਾਬਾ ਖੜਕ ਸਿੰਘ ਜੀ ਜੇਲ੍ਹ ਵਿਚ ਹੀ ਸਨ। ਇਸ ਲਈ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਇਹ ਇਕਤ੍ਰਤਾ ਮੀਤ ਪ੍ਰਧਾਨ ਮਾਸਟਰ ਤਾਰਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਈ। ਇਸ ਵਿਚ ੧੦੪ ਮੈਂਬਰਾਂ ਨੇ ਹਾਜ਼ਰੀ ਭਰੀ। *(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ, ਪੰਨਾ ੨੬)*

## ੧੫ ਮਾਰਚ, ੧੯੨੭

ਇਸ ਤੋਂ ਬਾਅਦ ਅਗਲੇ ਦਿਨ ੧੪ ਮਾਰਚ, ੧੯੨੭ ਈ. ਸ੍ਰੀ ਅਕਾਲ ਤਖ਼ਤ ਸਾਹਿਬ ਤੇ ਇਕੱਤਰਤਾ ਹੋਈ। ਇਸ ਵਿਚ ਜਥੇਦਾਰ ਤੇਜਾ ਸਿੰਘ ਜੀ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਤਜਵੀਜ਼ 'ਤੇ ਸਰਦਾਰ ਰਵੇਲ ਸਿੰਘ ਜੀ ਦੀ ਤਾਈਦ ਕਰਨ ਉਤੇ ਸਰਬ-ਸੰਮਤੀ ਨਾਲ ਪਾਸ ਹੋਇਆ ਕਿ ਕਈ ਕਾਰਨਾਂ ਕਰਕੇ ਸਿੱਖ ਰਹਿਤ ਮਰਯਾਦਾ ਸੰਬੰਧੀ ਕਈ ਮੱਤ-ਭੇਦ ਪੈਦਾ ਹੋ ਗਏ ਹਨ ਤੇ ਹੁੰਦੇ ਜਾ ਰਹੇ ਹਨ। ਇਸ ਲਈ ਵਿਦਵਾਨਾਂ ਦੀ ਇਕ ਸਬ-ਕਮੇਟੀ ਬਣਾਈ ਜਾਵੇ ਜੋ ਰਹਿਤਨਾਮਿਆਂ ਤੇ ਹੋਰ ਗੁਰਮਤਿ ਗ੍ਰੰਥਾਂ ਤੇ ਮੁਖੀਆਂ ਦੀ ਰਾਇ ਨਾਲ ਗੁਰਮਤਿ ਦੀ ਰਹੁ-ਰੀਤੀ ਦਾ ਖਰੜਾ ਤਿਆਰ ਕਰਕੇ

ਛੇਤੀ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵਿਚਾਰ ਲਈ ਪੇਸ਼ ਕਰੇ।

ਇਸ ਤਰ੍ਹਾਂ ਇਤਿਹਾਸਿਕ ਰਹੁ-ਰੀਤ ਰਬ-ਕਮੇਟੀ ਦਾ ਗਠਨ ਕੀਤਾ ਗਿਆ। ਗੌਰਤਲਬ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਪਹਿਲੀ ਹੀ ਇਕੱਤਰਤਾ ਵਿਚ ਇਸ ਮਹੱਤਵਪੂਰਨ ਕਾਰਜ ਨੂੰ ਅਰੰਭਿਆ। ਇਸ ਵਿਚ ਜਿਹੜੀਆਂ ਮਹਾਨ ਵਿਦਵਾਨ ਹਸਤੀਆਂ ਨੂੰ ਸ਼ਾਮਲ ਕੀਤਾ ਗਿਆ ਉਸ ਵਿਚ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਖੁਦ ਸ਼ਾਮਲ ਸਨ। ਇਸ ਤੋਂ ਇਸ ਕਾਰਜ ਦੀ ਗੰਭੀਰਤਾ ਅਤੇ ਮਹੱਤਤਾ ਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਸ ਦੇ ਨਾਲ ਤਖ਼ਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਤੇ ਸਚਿਖੰਡ ਸ੍ਰੀ ਹਜ਼ੂਰ ਸਾਹਿਬ ਵੀ ਸ਼ਾਮਲ ਸਨ।

੧. ਪ੍ਰੋ. ਤੇਜਾ ਸਿੰਘ ਜੀ, ਖ਼ਾਲਸਾ ਕਾਲਜ
੨. ਪ੍ਰੋ. ਜੋਧ ਸਿੰਘ ਜੀ, ਖ਼ਾਲਸਾ ਕਾਲਜ
੩. ਗਿਆਨੀ ਠਾਕੁਰ ਸਿੰਘ ਜੀ, ਅੰਮ੍ਰਿਤਸਰ ੪. ਗਿ. ਸ਼ੇਰ ਸਿੰਘ ਜੀ
੫. ਗਿ. ਸੁੰਦਰ ਸਿੰਘ ਜੀ ਭਿੰਡਰਾਂ, ਜ਼ਿਲ੍ਹਾ ਫ਼ੀਰੋਜ਼ਪੁਰ
੬. ਭਾਈ ਬੁੱਧ ਸਿੰਘ ਜੀ, ਅੰਮ੍ਰਿਤਸਰ ਉਪ
੭. ਅਕਾਲੀ ਕੌਰ ਸਿੰਘ ਜੀ, ਅੰਮ੍ਰਿਤਸਰ
੮. ਸੰਤ ਸੰਗਤ ਸਿੰਘ ਜੀ, ਕਮਾਲੀਆ
੯. ਭਾਈ ਕਾਨ੍ਹ ਸਿੰਘ ਜੀ, ਨਾਭਾ
੧੦. ਸੰਤ ਗੁਲਾਬ ਸਿੰਘ ਜੀ, ਘੋਲੀਆਂ, ਮੋਗਾ
੧੧. ਭਾਈ ਲਾਭ ਸਿੰਘ ਜੀ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ
੧੨. ਭਾਈ ਹਜ਼ੂਰਾ ਸਿੰਘ ਜੀ, ਹਜ਼ੂਰ ਸਾਹਿਬ, ਦੱਖਣ
੧੩. ਪੰਡਿਤ ਬਸੰਤ ਸਿੰਘ ਜੀ, ਪਟਿਆਲਾ
੧੪. ਭਾਈ ਵੀਰ ਸਿੰਘ ਜੀ, ਅੰਮ੍ਰਿਤਸਰ
੧੫. ਬਾਬੂ ਤੇਜਾ ਸਿੰਘ ਜੀ, ਪੰਚ ਖੰਡ, ਭਸੌੜ
੧੬. ਗਿਆਨੀ ਹੀਰਾ ਸਿੰਘ ਜੀ 'ਦਰਦ', ਅੰਮ੍ਰਿਤਸਰ
੧੭. ਭਾਈ ਲਾਲ ਸਿੰਘ ਜੀ, ਕਕਾਰ ਬਹਾਦਰ, ਅੰਮ੍ਰਿਤਸਰ
੧੮. ਬਾਵਾ ਹਰਿਕਿਸ਼ਨ ਸਿੰਘ ਜੀ, ਗੁੱਜਰਾਂਵਾਲਾ
੧੯. ਭਾ. ਤ੍ਰਿਲੋਚਨ ਸਿੰਘ ਜੀ, ਸੁਰ ਸਿੰਘ
੨੦. ਗਿਆਨੀ ਹਮੀਰ ਸਿੰਘ ਜੀ, ਸ੍ਰੀ ਅੰਮ੍ਰਿਤਸਰ ਸਾਹਿਬ
੨੧. ਪੰਡਿਤ ਕਰਤਾਰ ਸਿੰਘ ਜੀ, ਦਾਖਾ
੨੨. ਤਖ਼ਤ ਸ੍ਰੀ ਪਟਨਾ ਸਾਹਿਬ
੨੩. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ, ਅਨੰਦਪੁਰ
੨੪. ਪ੍ਰੋ. ਗੰਗਾ ਸਿੰਘ ਜੀ, ਫਿਲਾਸਫਰ

੨੫. ਤਖ਼ਤ ਸ੍ਰੀ ਹਜ਼ੂਰ ਸਾਹਿਬ, ਨੰਦੇੜ
੨੬. ਭਾਈ ਮਯਾ ਸਿੰਘ ਜੀ, ਲਾਹੌਰ
੨੭. ਸੰਤ ਮਾਨ ਸਿੰਘ ਜੀ ਸ਼ਾਸਤ੍ਰੀ, ਕਨਖਲ (ਹਰਿਦਵਾਰ)
੨੮. ਭਾਈ ਤੇਜਾ ਸਿੰਘ ਜੀ, ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ

*(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪੰਜਾਹ ਸਾਲਾ ਇਤਿਹਾਸ, ਪੰਨਾ ੪੧)*

ਹਾਲਾਂਕਿ ਉਸ ਸਮੇਂ ਮਾਸਟਰ ਤਾਰਾ ਸਿੰਘ ਜੀ ਸ਼੍ਰੋਮਣੀ ਕਮੇਟੀ ਦਾ ਕਾਰਜ ਵੇਖ ਰਹੇ ਸਨ ਪਰ ਉਨ੍ਹਾਂ ਨੇ ਆਪਣਾ ਨਾਮ ਇਸ ਸੂਚੀ ਵਿਚ ਨਹੀਂ ਪਵਾਇਆ। ਸੋ ਇਹ ਮਰਯਾਦਾ ਸ਼੍ਰੋਮਣੀ ਕਮੇਟੀ ਨੇ ਨਹੀਂ ਬਣਾਈ ਬਲਕਿ ਇਸ ਲਈ ਸਾਰੀਆਂ ਸਹੂਲਤਾਂ ਮੁਹੱਈਆ ਕਰਵਾਈਆਂ। ਇਸ ਸਬ-ਕਮੇਟੀ ਦਾ ਨਾਮ ਰਹੁ-ਰੀਤੀ ਸਬ-ਕਮੇਟੀ ਰਖਿਆ ਗਿਆ।

ਰਹੁ-ਰੀਤ, ਰੀਤੀ ਰਿਵਾਜ ਜਾਂ ਮਰਯਾਦਾ ਅਤੇ ਰਸਮਾਂ ਨੂੰ ਆਮ ਤੌਰ 'ਤੇ ਰਲ ਗੱਡ ਕਰ ਲਿਆ ਜਾਂਦਾ ਹੈ। ਇਨ੍ਹਾਂ ਵਿਚ ਅੰਤਰ ਹੈ। ਇਸ ਅੰਤਰ ਨੂੰ ਭਾਈ ਵੀਰ ਸਿੰਘ ਜੀ ਨੇ ਆਪਣੀ ਪੁਸਤਕ ਅਮਰ ਲੇਖ ਵਿਚ ਬਹੁਤ ਹੀ ਸੁੰਦਰ ਢੰਗ ਨਾਲ ਸਮਝਾਇਆ ਹੈ:

"ਰਹੁ ਰੀਤੀ ਅਥਵਾ ਰੀਤਾਂ ਤਾਂ ਓਹ ਹਨ ਜੋ ਸਿੱਖੀ ਦੇ ਅਸੂਲਾਂ ਦੇ ਕਾਇਮ ਰੱਖਣ ਵਾਸਤੇ ਅਤੇ ਸਿੱਖੀ ਦੇ ਪ੍ਰਚਾਰ ਵਾਸਤੇ ਜ਼ਰੂਰੀ ਹੈਨ ਅਤੇ ਰਸਮਾਂ ਓਹ ਹਨ ਜੋ ਸਿੱਖਾਂ ਦੇ ਪੁਰਾਣੇ ਇਤਕਾਦ ਨੂੰ ਸਿੱਖੀ ਦੇ ਇਤਕਾਦ ਵਿਚ ਬਦਲਣ ਵਾਸਤੇ ਪੈ ਗਈਆਂ ਹਨ, ਜਿਸ ਕਰਕੇ ਰੀਤਾਂ (rituals) ਤਾਂ ਬਦਲਣੀਆਂ ਕਠਨ ਬਲਕਿ ਅਸੰਭਵ ਹਨ, ਪਰ ਰਸਮਾਂ (Ceremonies) ਬਦਲਣੀਆਂ ਪੰਥ ਦੇ ਇਖਤਿਆਰੀ ਹਨ? ਜੈਸਾ ਕਿ ਨਿੱਤਨੇਮ ਦੀ ਬਾਣੀ ਦਾ ਵਿਧੀ ਪੂਰਬਕ ਪੜ੍ਹਨਾ, ਅਰਦਾਸ, ਕੜਾਹ ਪ੍ਰਸਾਦਿ ਭੇਟਾ, ਸ਼ਬਦ ਕੀਰਤਨ, ਪਾਠ ਸ੍ਰੀ ਗੁਰੂ ਗ੍ਰੰਥ ਸਾਹਿਬ, ਸਿਖਾਂ ਦਾ ਪ੍ਰਸਾਦਿ, ਆਰਤੀ ਉਚਾਰਨ ਆਦਿਕ, ਇਸ ਤਰ੍ਹਾਂ ਦੀਆਂ ਰੀਤਾਂ ਹਰ ਇਕ ਜਗ੍ਹਾ ਸਿਖੀ ਵਿਚ ਲਾਜ਼ਮੀ ਅਤੇ ਜ਼ਰੂਰੀ ਹਨ, ਪਰ ਜੋਤ ਜਗਾ ਕੇ ਆਰਤੀ ਦਾ ਕਰਨਾ, ਨਿਰਜਲਾ ਇਕਾਦਸ਼ੀ ਨੂੰ ਸ਼ਰਬਤ ਯਾ ਠੰਡੇ ਜਲ ਦੀਆਂ ਛਬੀਲਾਂ ਦਾ ਲਾਉਣਾ, ਬਿਆਸ ਪੂਜਾ ਵਾਲੇ ਦਿਨ ਗੁਰਦਵਾਰਿਆਂ ਧਰਮਸਾਲਾਂ ਪਰ ਅੰਬ ਆਦਿਕ ਫਲਾਂ ਦਾ ਚੜ੍ਹਾਉਣਾ, ਮਾਘੀ ਨੂੰ ਗੁਰਦਵਾਰਿਆਂ ਅਤੇ ਧਰਮਸਾਲਾਂ ਵਿਚ ਖਿੱਚੜਾ ਚੜ੍ਹਾਉਣਾ, ਤਿਉਹਾਰਾਂ ਨੂੰ ਜੋੜ ਮੇਲ ਕਰਕੇ ਗੁਰਦਵਾਰਿਆਂ ਅਤੇ ਧਰਮਸਾਲਾਂ ਪਰ ਚੜ੍ਹਾਉਣੇ ਇਕਤਿਆਰੀ ਬਾਤਾਂ ਹਨ, ਜੋ ਕਿਸੇ ਕਿਸੇ ਜਗ੍ਹਾਂ ਪਰ ਹੁੰਦੀਆਂ ਤੇ ਕਿਤੇ ਨਹੀਂ, ਤਿਵੇਂ ਪੂਰਨਮਾਸ਼ੀ ਦਾ ਵਰਤ ਕਿਸੇ ਜਗ੍ਹਾ ਰੱਖਿਆ ਜਾਂਦਾ ਹੈ ਅਤੇ ਕਿਸੇ ਜਗ੍ਹਾ ਨਹੀਂ ਰੱਖਿਆ ਜਾਂਦਾ, ਫ਼ਿਰ ਇਨ੍ਹਾਂ ਕੰਮਾਂ ਦੀ ਮਰਯਾਦਾ ਕਿਸੇ ਜਗ੍ਹਾ ਕਿਸੇ ਢੰਗ ਦੀ ਹੈ ਅਤੇ ਕਿਸੇ ਜਗ੍ਹਾ ਕਿਸੇ ਢੰਗ ਦੀ, ਇਹ ਰਸਮਾਂ (Ceremonies) ਹਨ। ਰੀਤਾਂ ਬਿਨਾਂ ਤਾਂ ਅਸੀਂ ਨਹੀਂ ਰਹਿ ਸਕਦੇ, ਪਰ ਰਸਮਾਂ ਬਿਨਾਂ ਰਹਿ ਸਕਦੇ ਹਾਂ, ਜਿਸ ਕਰਕੇ ਰੀਤਾਂ ਦੀ ਮਰਯਾਦਾ ਸਿਖੀ ਵਿਚ ਕਰੀਬਨ ਇੱਕੋ ਤਰ੍ਹਾਂ ਦੀ ਹੋਣੀ ਚਾਹੀਏ।

(ਅਮਰ ਲੇਖ, ਪੰਨਾ ੭੮)

**ਚਲਦਾ...**

ਕੰਚਨ ਕਾਇਆ

# ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ

*-ਡਾ. ਸ਼ਿਆਮ ਸੁੰਦਰ ਦੀਪਤੀ**

ਉਪਰੋਕਤ ਸਿਰਲੇਖ ਵਿਚ ਦਿੱਤੀ ਗੁਰਬਾਣੀ ਦੀ ਪੰਕਤੀ ਵਾਂਗ ਹੀ ਗੁਰਬਾਣੀ ਦਾ ਇਕ ਹੋਰ ਸ਼ਬਦ ਹੈ- *ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ॥* ਇਨ੍ਹਾਂ ਦੋਹਾਂ ਸ਼ਬਦਾਂ ਵਿਚ ਨਿਰਧਨੁ ਬਾਰੇ ਜੋ ਖਿਆਲ ਪੇਸ਼ ਕੀਤਾ ਗਿਆ ਹੈ ਅਤੇ ਜੋ ਭਾਵ ਉਸ ਨਾਲ ਜੁੜੇ ਹਨ; ਉਹ ਉਸ ਸਮੇਂ ਦੀ ਲੋੜ ਸਨ। ਇਹ ਨਹੀਂ ਕਿ ਉਹ ਲੋੜ ਹੁਣ ਖਤਮ ਹੋ ਗਈ ਹੈ ਪਰ ਗੁਰਮਤਿ ਵਾਲੇ ਖਿਆਲ ਹੁਣ ਕਾਫੀ ਵਸੀਹ ਹੋ ਗਏ ਹਨ ਤੇ ਅੱਜ ਦੇ ਸੰਦਰਭ ਵਿਚ ਦੇਖੀਏ ਤਾਂ ਇਸ ਯੁੱਗ ਵਿਚ ਜੋ ਕਿ ਖਪਤਕਾਰੀ ਯੁੱਗ ਹੈ ਅਤੇ ਮਨੁੱਖ ਹਰੇਕ ਵਸਤੂ ਪਾਉਣ ਦਾ ਇੱਛੁਕ ਹੈ ਤਾਂ ਗੁਰਬਤ ਦੇ ਮਾਈਨੇ ਹੋਰ ਗੂੜ੍ਹੇ ਹੋ ਜਾਂਦੇ ਹਨ। ਆਮ ਸ਼ਬਦਾਂ ਵਿਚ ਕਹੀਏ ਤਾਂ ਗੁਰਬਤ ਦਾ ਅਰਥ ਗ਼ਰੀਬੀ ਹੈ, ਭਾਵੇਂ ਕਿ ਗੁਰਬਾਣੀ ਵਿਚ ਨਾਮ ਦੀ ਮਹਿਮਾ ਤੋਂ ਜੋ ਵਿਸਰ ਗਿਆ ਹੈ ਉਹ ਗ਼ਰੀਬ ਹੈ। ਨਾਮ ਨੂੰ ਇਕ ਖ਼ਜ਼ਾਨੇ ਦੀ ਤਰ੍ਹਾਂ ਦੱਸਿਆ ਗਿਆ ਹੈ, ਜਿਸ ਨਾਲ ਮਨੁੱਖ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ।

ਇਸੇ ਤਰਜ 'ਤੇ ਹੀ ਦੁਨੀਆਦਾਰੀ ਵਿਚ ਚੀਜ਼ਾਂ ਦੀ ਵਰਤੋਂ ਲਈ ਆਰਥਿਕਤਾ ਦੀ ਗੱਲ ਹੈ ਜੋ ਕਿ ਗ਼ਰੀਬ ਮਨੁੱਖ ਅੱਜ ਦੇ ਸਮੇਂ ਵਿਚ ਪੈਸੇ ਨਾਲ ਜੁੜੀਆਂ ਆਮ ਵਰਤੋਂ ਦੀਆਂ ਚੀਜ਼ਾਂ ਵੀ ਨਹੀਂ ਲੈ ਪਾ ਰਿਹਾ। ਉਸ ਦਾ ਇਸ ਜ਼ਿੰਦਗੀ ਵਿਚ ਜਿਊਣਾ ਔਖਾ ਕਾਰਜ ਹੀ ਹੈ।

ਕਿਸੇ ਵੇਲੇ ਮਨੁੱਖ ਦੀਆਂ ਲੋੜਾਂ ਵਿਚ ਰੋਟੀ, ਕੱਪੜਾ ਅਤੇ ਮਕਾਨ ਵਰਗੀਆਂ ਸਹੂਲਤਾਂ ਨੂੰ ਮੁੱਖ ਮੰਨਿਆ ਜਾਂਦਾ ਸੀ ਤੇ ਅੱਜ ਇਸ ਨਾਲ ਪੜ੍ਹਾਈ (ਸਿੱਖਿਆ) ਅਤੇ ਸਿਹਤ ਵੀ ਜੁੜ ਗਈ ਹੈ। ਜਿੱਥੋਂ ਤਕ ਪੜ੍ਹਾਈ ਅਤੇ ਸਿਹਤ ਦਾ ਸਵਾਲ ਹੈ ਇਹ ਦੋਵੇਂ ਪਹਿਲੂ ਜ਼ਿੰਦਗੀ ਅਤੇ ਮੌਤ ਨਾਲ ਜੁੜੇ ਅਹਿਮ ਪਹਿਲੂ ਹਨ। ਅੱਜ ਦੋਵੇਂ ਪਹਿਲੂ ਹੀ ਸਿਰਫ ਉਨ੍ਹਾਂ ਦੀ ਹੱਦ ਵਿਚ ਹਨ ਜਿਨ੍ਹਾਂ ਕੋਲ ਜੇਬ ਵਿਚ ਕੁਝ ਸਿੱਕੇ ਹਨ; ਭਾਵ ਜੋ ਆਰਥਿਕ ਪੱਖ ਤੋਂ ਸੰਪੰਨ ਹਨ। ਭਾਵੇਂ ਕਿ ਵਿਗਿਆਨ ਨੇ ਅਤੇ ਖਾਸ ਕਰਕੇ ਸਿਹਤ ਵਿਗਿਆਨ ਨੇ ਬਹੁਤ ਤਰੱਕੀ ਕਰ ਲਈ ਹੈ ਜਿਸ ਨਾਲ ਮਨੁੱਖ ਦੀ ਔਸਤਨ ਉਮਰ ਜੋ ਕਦੀ ਤੀਹ-ਪੈਂਤੀ ਸਾਲ ਹੀ ਹੁੰਦੀ ਸੀ; ਹੁਣ ਸੱਠ-ਸੱਤਰ ਦੇ ਕਰੀਬ ਪਹੁੰਚ ਗਈ ਹੈ, ਪਰ ਜੀਵਨ ਨੂੰ ਉਚੇਰਾ ਅਤੇ ਸਿਹਤਮੰਦ ਬਣਾਉਣ ਵਾਲੀਆਂ ਉਹ ਸਹੂਲਤਾਂ ਹਾਸਲ ਕਰਨਾ ਸਾਰਿਆਂ ਦੀ ਸਮਰੱਥਾ ਵਿਚ ਨਹੀਂ।

ਜਿੱਥੋਂ ਤਕ ਪੜ੍ਹਾਈ ਦਾ ਸਵਾਲ ਹੈ ਉਹ ਸਿਰਫ ਸਕੂਲ ਤਕ ਸੀਮਤ ਹੋਇਆ ਦਿਸਦਾ ਹੈ, ਪਰ ਵਿਗਿਆਨ ਦੀ ਉਚੇਰੀ ਪੜ੍ਹਾਈ ਅਤੇ ਯੂਨੀਵਰਸਿਟੀਆਂ ਦੀਆਂ ਪੜ੍ਹਾਈਆਂ ਨੇ ਮਨੁੱਖ ਦੀ ਜ਼ਿੰਦਗੀ ਵਿਚ ਵੱਖਰੀ ਤਰ੍ਹਾਂ ਦਾ ਬਦਲਾਅ ਲਿਆਂਦਾ ਹੈ। ਜਦੋਂ ਸਿਹਤ ਦੀ ਗੱਲ ਹੁੰਦੀ ਹੈ ਤਾਂ ਉਸ ਵਿਚ ਵੀ ਪੜ੍ਹਾਈ ਦੀ ਆਪਣੀ ਅਹਿਮੀਅਤ ਹੈ ਅਤੇ ਖਾਸ ਕਰਕੇ

** ੯੭-ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. ੯੮੧੫੮-੦੮੫੦੬*

ਵਿਗਿਆਨਕ ਵਿਸ਼ਿਆਂ ਦੀ ਪੜ੍ਹਾਈ ਜਿਵੇਂ- ਡਾਕਟਰੀ, ਇੰਜੀਨੀਅਰਿੰਗ ਪੜ੍ਹਾਈ ਆਦਿ।

ਇਸ ਤੋਂ ਇਲਾਵਾ ਪੜ੍ਹਾਈ ਵਿਚ 'ਸਮਾਜ ਵਿਗਿਆਨ' ਦੀ ਮਹੱਤਤਾ ਦਿਨ ਪ੍ਰਤੀ ਦਿਨ ਵਧ ਰਹੀ ਹੈ। ਇਸ ਦੇ ਵਿਚ ਮਨੋਵਿਗਿਆਨ, ਸਮਾਜ ਵਿਗਿਆਨ, ਨੈਤਿਕਤਾ ਅਤੇ ਧਰਮ ਦੀ ਗੱਲ ਵੀ ਕੀਤੀ ਜਾਂਦੀ ਹੈ। ਜਦੋਂ ਗੁਰਬਾਣੀ ਦੀ ਵਿਆਖਿਆ ਹੁੰਦੀ ਹੈ ਤਾਂ ਇਹ ਸਾਰੇ ਵਿਸ਼ੇ ਆਪਣੀ ਗੱਲ ਕਰਦੇ ਹਨ। ਭਗਤ ਕਬੀਰ ਜੀ ਦੀ ਤਾਂ ਇਕ ਪੰਕਤੀ- *ਕਹਿ ਕਬੀਰ ਨਿਰਧਨੁ ਹੈ ਸੋਈ॥ ਜਾ ਕੇ ਹਿਰਦੈ ਨਾਮੁ ਨ ਹੋਈ॥* ਜਦੋਂ ਸਿਹਤ ਦੀ ਗੱਲ ਹੁੰਦੀ ਹੈ ਉਦੋਂ ਸਿਰਫ਼ ਸਰੀਰ ਹੀ ਨਹੀਂ; ਬਲਕਿ ਮਨ ਦੀ ਗੱਲ ਵੀ ਹੁੰਦੀ ਹੈ। ਅੱਜ ਬਹੁਤ ਸਾਰੀਆਂ ਅਲਾਮਤਾਂ ਮਨ ਨਾਲ ਜੁੜੀਆਂ ਹਨ ਜੋ ਕਿ ਅੱਗੋਂ ਸਮਝੀਆਂ ਨਾ ਜਾਣ ਤਾਂ ਮਨੋ-ਵਿਕਾਰਾਂ ਨੂੰ ਜਨਮ ਦਿੰਦੀਆਂ ਹਨ। ਸਰੀਰਕ ਬਿਮਾਰੀਆਂ ਦੀ ਗੱਲ ਜੋ ਦਿਨ ਪ੍ਰਤੀ ਦਿਨ ਵਧਦੀ ਜਾ ਰਹੀ ਹੈ ਜਾਂ ਸਰੀਰਕ ਵਿਗਿਆਨ ਨੇ ਨਵੀਆਂ ਖੋਜਾਂ ਰਾਹੀਂ ਉਨ੍ਹਾਂ ਅਲਾਮਤਾਂ ਨੂੰ ਇਕ ਨਵਾਂ ਨਾਂ ਦੇ ਦਿੱਤਾ ਹੈ ਤੇ ਉਨ੍ਹਾਂ ਬਿਮਾਰੀਆਂ ਦੇ ਹੱਲ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰੰਤੂ ਉਹ ਸਾਰੀਆਂ ਸਹੂਲਤਾਂ ਗੁਰਬਤ ਕਰਕੇ ਸਭ ਤਕ ਪਹੁੰਚਦੀਆਂ ਨਹੀਂ ਹਨ। ਪਰ ਫਿਰ ਗੱਲ ਵਿਗਿਆਨ ਦੀ ਮਹਿੰਗੀ ਪੜ੍ਹਾਈ ਦੀ ਆਉਂਦੀ ਹੈ।

ਇੱਥੇ ਮਨ ਅਤੇ ਸਰੀਰ ਨੂੰ ਲੈ ਕੇ ਵੱਖ-ਵੱਖ ਗੱਲਾਂ ਹੋ ਰਹੀਆਂ ਹਨ ਪਰ ਇਹ ਦੋ ਨਹੀਂ ਹਨ। ਭਾਵੇਂ ਕਿ ਬਹੁਤੇ ਲੋਕਾਂ ਨੂੰ ਇਹ ਦੋ ਵੱਖਰੇ-ਵੱਖਰੇ ਲੱਗਦੇ ਹਨ। ਪਰ ਵਿਸ਼ਵ ਸਿਹਤ ਸੰਸਥਾ (W.H.O.) ਮੁਤਾਬਕ ਸਰੀਰ, ਮਨ ਅਤੇ ਸਮਾਜਿਕ ਵਿਵਸਥਾ ਅਨੁਸਾਰ ਜੇਕਰ ਸਾਰੇ ਹੀ ਸਿਹਤਮੰਦ ਨਹੀਂ ਹਨ ਤਾਂ ਉਹ ਪੂਰਨ ਸਿਹਤ ਦੀ ਹਾਲਤ ਵਿਚ ਨਹੀਂ ਆਉਂਦੇ। ਜਿੱਥੋਂ ਤਕ ਸਰੀਰਕ ਸਿਹਤ ਦੀ ਗੱਲ ਹੈ, ਭਾਵੇਂ ਕਿ ਔਸਤਨ ਉਮਰ ਵਿਚ ਵਾਧਾ ਹੋਇਆ ਹੈ, ਪਰ ਬਿਮਾਰੀਆਂ ਨੇ ਜ਼ਿੰਦਗੀ ਨੂੰ ਸੌਖਾਲਾ ਵੀ ਕੀਤਾ ਹੈ ਤੇ ਲੰਮੇਰਾ ਅਤੇ ਦਰਦ-ਭਰਪੂਰ ਵੀ।

*"ਮਨਮੁਖੁ ਜਗਤੁ ਨਿਰਧਨੁ ਹੈ ਮਾਇਆ ਨੋ ਬਿਲਲਾਇ॥"* ਗੁਰਬਾਣੀ ਮੁਤਾਬਿਕ ਮਨਮੁਖ ਅਤੇ ਗੁਰਮੁਖ ਦੋ ਸੰਕਲਪ ਹਨ। ਮਤਲਬ ਇਹ ਹੈ ਕਿ ਮਨ ਵਿਚ ਬਹੁਤ ਆਸਾਂ ਹਨ, ਇੱਛਾਵਾਂ ਹਨ ਅਤੇ ਬਹੁਤ ਕੁਝ ਹਾਸਲ ਕਰਨ ਦੀ ਖਾਹਿਸ਼ ਹੈ, ਉੱਥੇ ਗੁਰਮੁਖ ਉਹ ਸ਼ਖ਼ਸੀਅਤ ਹੈ ਜੋ ਕੁਦਰਤ ਦੀ ਆਸਥਾ ਵਿਚ ਸਮਰਪਣ ਦੀ ਭਾਵਨਾ ਰੱਖਦੀ ਹੈ। ਇਸ ਲਈ ਗੁਰਮੁਖ ਵਿਅਕਤੀ ਅਜੋਕੇ ਸਮਾਜਿਕ ਪ੍ਰਭਾਵਾਂ ਤੋਂ ਬਚਿਆ ਰਹਿੰਦਾ ਹੈ ਤੇ ਇਨ੍ਹਾਂ ਵਿਚ ਅੱਜ ਸਭ ਤੋਂ ਵੱਡਾ ਪੱਖ ਸਿਹਤ ਨਾਲ ਜੁੜਿਆ ਹੈ। ਗੁਰਮੁਖ ਹਮੇਸ਼ਾਂ ਨਰੋਈ ਸਿਹਤ ਵਿਚ ਰਹਿੰਦਾ ਹੈ ਕਿਉਂਕਿ ਉਹ ਭੋਗਵਾਦੀ ਚੀਜ਼ਾਂ ਤੋਂ ਬਚਿਆ ਰਹਿੰਦਾ ਹੈ। ਇਸ ਲਈ ਅਜੋਕੇ ਸਮਾਜ ਨੂੰ ਖਪਤਕਾਰੀ ਸਮਾਜ ਵੀ ਕਿਹਾ ਜਾ ਰਿਹਾ ਹੈ। ਅੱਜ ਅਸੀਂ ਇਸ ਵਿਚ ਇੰਨੇ ਘਿਰ ਗਏ ਹਾਂ, ਸਹੀ ਅਰਥਾਂ ਵਿਚ ਇੰਞ ਕਹਿ ਲਈਏ ਕਿ ਜਕੜੇ ਗਏ ਹਾਂ ਤੇ ਇਸ ਤੋਂ ਛੁਟਕਾਰਾ ਪਾਉਣ ਦੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਸਿਹਤਮੰਦ ਨਤੀਜੇ ਹਾਸਲ ਨਹੀਂ ਹੋ ਰਹੇ ਹਨ। ਅਖੀਰ ਵਿਚ ਅਸੀਂ ਗੁਰਬਾਣੀ ਦੀਆਂ ਇਨ੍ਹਾਂ ਪੰਕਤੀਆਂ ਨੂੰ ਸਨਮੁਖ ਰਖਦੇ ਹਾਂ- *ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥ ਜਿਨ੍ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥* ■

ਨਵੰਬਰ ੨੦੨੪ ਦਾ ਬਾਕੀ

# ਰਾਗੁ ਗਉੜੀ

*-ਮਾ. ਬਲਬੀਰ ਸਿੰਘ ਹੰਸਪਾਲ**

*ਗਉੜੀ ਮਹਲਾ ੫॥*
*ਹਰਿ ਸਿਮਰਤ ਤੇਰੀ ਜਾਇ ਬਲਾਇ॥*
*ਸਰਬ ਕਲਿਆਣ ਵਸੈ ਮਨਿ ਆਇ॥੧॥*
*ਭਜੁ ਮਨ ਮੇਰੇ ਏਕੋ ਨਾਮ॥*
*ਜੀਅ ਤੇਰੇ ਕੈ ਆਵੈ ਕਾਮ॥ਰਹਾਉ॥*
*ਰੈਣਿ ਦਿਨਸੁ ਗੁਣ ਗਾਉ ਅਨੰਤਾ॥*
*ਗੁਰ ਪੂਰੇ ਕਾ ਨਿਰਮਲ ਮੰਤਾ॥੨॥*
*ਛੋਡਿ ਉਪਾਵ ਏਕ ਟੇਕ ਰਾਖੁ॥*
*ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ॥੩॥*
*ਬਿਖਮ ਸਾਗਰੁ ਤੇਈ ਜਨ ਤਰੇ॥*
*ਨਾਨਕ ਜਾ ਕਉ ਨਦਰਿ ਕਰੇ॥੪॥੬੮॥੧੩੭॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੧੯੩)*

**ਰਾਗੁ ਗਉੜੀ** **ਤਿੰਨ ਤਾਲ (ਮੱਧ ਲੈਅ)**

## ਸਥਾਈ

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|---|---|---|---|
| x | | | | ੨ | | | | ੦ | | | | ੩ | | | |
| | | | | | | | | ਰੇ | ਗਾ | ਰੇ | ਰੇ | ਸਾ | ਰੇ | ਨ਼ੀ | ਸਾ |
| | | | | | | | | ਭ | ਜੁ | ਮ | ਨ | ਮੇ | s | ਰੇ | s |
| ਰੇ | ਮਾ | ਗਾ | ਰੇ | ਗਾ | ਰੇ | ਰੇ | ਸਾ | ਸਾ | ਰੇ | ਮਾ | – | ਪਾ | ਮਾ | ਧ਼ਾ | ਪਾ |
| ਏ | s | ਕੋ | s | ਨਾ | s | ਮ | s | ਜੀ | ਅ | ਤੇ | s | ਰੇ | s | ਕੈ | s |
| ਮਾ | ਗਾ | ਰੇ | ਗਾ | ਰੇ | ਸਾਰੇ | ਸਾ | ਨ਼ੀ | | | | | | | | |
| ਆ | s | ਵੈ | s | ਕਾ | ss | ਮ | s | | | | | | | | |

* ਸੰਗੀਤ ਅਧਿਆਪਕ, ਸ੍ਰੀ ਗੁਰੂ ਰਾਮਦਾਸ ਖਾਲਸਾ ਸੀ: ਸੈ: ਸਕੂਲ, ਰਾਮਸਰ ਰੋਡ, ਸ੍ਰੀ ਅੰਮ੍ਰਿਤਸਰ।
ਮੋ. ੯੮੧੪੯੪੯੪੪੮

**ਰਾਗੁ ਗਉੜੀ** **ਤਿੰਨ ਤਾਲ (ਮੱਧ ਲੈਅ)**

## ਅੰਤਰਾ

| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ | ੧੩ | ੧੪ | ੧੫ | ੧੬ |
|---|---|---|---|---|---|---|---|---|---|---|---|---|---|---|---|
| x | | | | ੨ | | | | ੦ | | | | ੩ | | | |
| | | | | | | | | ਮਾ | ਪਾ | ਧਾ | ਪਾ | ਨੀ | ਧਾ | ਪਾ | ਪਾ |
| | | | | | | | | ਹ | ऽ | ਰਿ | ऽ | ਸਿ | ਮ | ਰ | ਤ |
| ਮਾ | ਪਾ | ਨੀ | ਨੀ | ਸਾਂ | ਰੇਂ | ਨੀ | ਸਾਂ | ਨੀ | ਸਾਂ | ਨੀ | ਨੀ | ਧਾ | ਪਾ | ਮਾ | ਪਾ |
| ਤੇ | ਰੀ | ਜਾ | ਇ | ਬ | ਲਾ | ऽ | ਇ | ਸ | ਰ | ਬ | ऽ | ਕਲਿ | ਅ | ऽ | ਣ |
| ਮਾ | ਗਾ | ਰੇ | ਗਾ | ਰੇ | ਸਾਰੇ | ਸਾ | ਨ਼ੀ | | | | | | | | |
| ਵ | ਸੈ | ਮ | ਨਿ | ਆ | ऽऽ | ਇ | ऽ | | | | | | | | |

**ਤਾਨਾ:-**

੧. ਸਾਰੇ ਗਾਰੇ ਸਾਰੇ ਨ਼ੀਸਾ ਰੇਗਾ ਰੇਰੇ ਮਾਗਾ ਰੇਸਾ

੨. ਸਾਰੇ ਨ਼ੀਸਾ ਰੇਗਾ ਰੇਸਾ ਰੇਮਾ ਗਾਰੇ ਸਾਨ਼ੀ ਸਾਸਾ

੩. ਰੇਗਾ ਰੇਸਾ ਨ਼ੀਸਾ ਰੇਮਾ ਪਾਮਾ ਗਾਰੇ ਸਾਨ਼ੀ ਨ਼ੀਸਾ

੪. ਮਾਪਾ ਧਾਪਾ ਨੀਨੀ ਧਾਪਾ ਮਾਪਾ ਮਾਗਾ ਰੇਗਾ ਰੇਸਾ

੫. ਰੇਗਾ ਰੇਨ਼ੀ ਸਾਨ਼ੀ ਧਾਨ਼ੀ ਸਾਰੇ ਗਾਰੇ ਮਾਪਾ ਧਾਪਾ

ਮਾਪਾ ਨੀਸਾਂ ਨੀਨੀ ਧਾਪਾ ਮਾਪਾ ਮਾਗਾ ਰੇਗਾ ਰੇਸਾ

੬. ਸਾਰੇ ਸਾਨ਼ੀ ਸਾਰੇ ਗਾਰੇ ਮਾਪਾ ਧਾਪਾ ਮਾਪਾ ਨੀਸਾਂ

ਸਾਂਰੇਂ ਨੀਸਾਂ ਨੀਨੀ ਧਾਪਾ ਮਾਪਾ ਮਾਗਾ ਰੇਗਾ ਰੇਸਾ

# ਪੁਸਤਕ ਰੀਵਿਊ

| | | |
|---|---|---|
| ਪੁਸਤਕ | : | ਸਚਿਆਰ ਸਿੱਖ ਸ਼ਖ਼ਸੀਅਤਾਂ |
| ਲੇਖਕ | : | ਰੂਪ ਸਿੰਘ (ਡਾ.) |
| ਪ੍ਰਕਾਸ਼ਕ | : | ਸਿੰਘ ਬ੍ਰਦਰਜ਼, ਅੰਮ੍ਰਿਤਸਰ |
| ਪ੍ਰਕਾਸ਼ਨ ਵਰ੍ਹਾ | : | ਜੂਨ ੨੦੨੪ (ਪਹਿਲੀ ਵਾਰ) |
| ਮੁੱਲ | : | ੩੦੦ ਰੁਪਏ |
| ਪੰਨੇ | : | ੧੭੫ |
| ISBN | : | ੮੧-੭੨੦੫-੬੯੬-੦ |

ਉਪਰੋਕਤ ਵਿਚਾਰ-ਅਧੀਨ ਪੁਸਤਕ ਦੇ ਲੇਖਕ ਡਾ. ਰੂਪ ਸਿੰਘ ਦਾ ਸਿੱਖ ਕਲਮਕਾਰੀ ਦੇ ਹਲਕਿਆਂ ਵਿਚ ਜਾਣਿਆ-ਪਛਾਣਿਆ ਨਾਂ ਹੈ। ਡਾ. ਰੂਪ ਸਿੰਘ ਜੀ ਨੇ ਤਾ-ਜ਼ਿੰਦਗੀ ਸਿੱਖ ਰਹਿਤ ਮਰਯਾਦਾ ਉੱਪਰ ਸਖ਼ਤ ਪਹਿਰਾ ਦਿੱਤਾ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵੱਖ-ਵੱਖ ਅਹੁਦਿਆਂ ਉੱਪਰ ਸੇਵਾਵਾਂ ਨਿਭਾ ਕੇ ਮੁੱਖ ਸਕੱਤਰ ਵੱਜੋਂ ਸੇਵਾ-ਮੁਕਤ ਹੋਏ ਹਨ। ਡਾ. ਸਾਹਿਬ ਨੇ ਬੜੀਆਂ ਕੀਮਤੀ ਪੁਸਤਕਾਂ ਲਿਖ ਕੇ ਪੰਥ ਦੀ ਝੋਲੀ ਵਿਚ ਪਾਈਆਂ ਹਨ। ਜੀਵਨੀ-ਮੂਲਕ ਇਸ ਪੁਸਤਕ ਵਿਚ ਲੇਖਕ ਨੇ ਜਿਨ੍ਹਾਂ ਸ਼ਖ਼ਸੀਅਤਾਂ ਬਾਰੇ ਵਰਣਨ ਕੀਤਾ ਹੈ ਉਹ ਬੇਹੱਦ ਮਹੱਤਵਪੂਰਨ ਹਨ। ਇਸ ਪੁਸਤਕ ਵਿਚ ਲੇਖਕ ਨੇ ਉਨ੍ਹਾਂ ੯ ਸ਼ਖ਼ਸੀਅਤਾਂ ਬਾਰੇ ਖੋਜ-ਭਰਪੂਰ ਵਰਣਨ ਕੀਤਾ ਹੈ ਜਿਨ੍ਹਾਂ ਨੇ ਆਪੋ-ਆਪਣੇ ਖੇਤਰਾਂ ਵਿਚ ਆਪਣੀ ਕਲਾ-ਕੁਸ਼ਲਤਾ ਅਤੇ ਸਮਾਜ-ਸੇਵਾ ਨਾਲ ਮੀਲ-ਪੱਥਰ ਸਥਾਪਿਤ ਕੀਤੇ ਹਨ। ਇਨ੍ਹਾਂ ਵਿਚ ਸਭ ਤੋਂ ਪਹਿਲਾਂ ਪੰਜਾਬੀ ਦੇ ਅਲਬੇਲੇ ਕਵੀ ਵਜੋਂ ਜਾਣੇ ਜਾਂਦੇ ਪ੍ਰੋ. ਪੂਰਨ ਸਿੰਘ ਜੀ, ਸਿੱਖ ਸਿਆਸਤ ਦੇ ਬਾਬਾ ਬੋਹੜ ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ, ਗੁਰਬਾਣੀ ਦੇ ਗਿਆਤਾ ਪ੍ਰੋ. ਸਾਹਿਬ ਸਿੰਘ ਜੀ, ਸ਼੍ਰੋਮਣੀ ਸਾਹਿਤਕਾਰ ਪ੍ਰਿੰ. ਤੇਜਾ ਸਿੰਘ ਜੀ, ਪੰਜਾਬੀ ਦੇ ਪ੍ਰਸਿੱਧ ਨਾਵਲਕਾਰ ਨਾਨਕ ਸਿੰਘ ਜੀ, ਸਮਾਜ ਸੇਵਕ ਅਤੇ ਪਿੰਗਲਵਾੜਾ ਸੰਸਥਾ ਦੇ ਬਾਨੀ ਭਗਤ ਪੂਰਨ ਸਿੰਘ ਜੀ, ਪੰਜਾਬ ਐਂਡ ਸਿੰਧ ਬੈਂਕ ਵਾਲੇ ਡਾ. ਇੰਦਰਜੀਤ ਸਿੰਘ ਜੀ, ਅਜੀਤ ਪ੍ਰਕਾਸ਼ਨ ਸਮੂਹ ਦੇ ਬਾਨੀ ਸੰਪਾਦਕ ਸ. ਸਾਧੂ ਸਿੰਘ ਜੀ ਹਮਦਰਦ ਅਤੇ ਪ੍ਰਸਿੱਧ ਕੀਰਤਨੀਏ ਤੇ ਹਜ਼ੂਰੀ ਰਾਗੀ ਸ੍ਰੀ ਦਰਬਾਰ ਸਾਹਿਬ ਭਾਈ ਗੁਰਮੇਜ ਸਿੰਘ ਜੀ ਦੇ ਜੀਵਨ ਸੰਬੰਧੀ ਜਾਣਕਾਰੀ ਦਰਜ ਕੀਤੀ ਗਈ ਹੈ।

ਪੁਸਤਕ ਵਿਚਲੀਆਂ ਇਨ੍ਹਾਂ ਸ਼ਖ਼ਸੀਅਤਾਂ ਬਾਰੇ ਦਿੱਤੀ ਜਾਣਕਾਰੀ ਅਨੁਸਾਰ ਸਭ ਤੋਂ ਅਹਿਮ ਗੱਲ ਇਹ ਸਾਹਮਣੇ ਆਉਂਦੀ ਹੈ ਕਿ ਪੁਸਤਕ ਵਿਚ ਸ਼ਾਮਲ ਅੱਠ

ਸ਼ਖ਼ਸੀਅਤਾਂ ਦਾ ਪਰਵਾਰਿਕ ਪਿਛੋਕੜ ਸਿੱਖੀ ਵਾਲਾ ਨਹੀਂ ਸੀ ਪਰੰਤੂ ਉਨ੍ਹਾਂ ਨੇ ਸਿੱਖ ਸਿਧਾਂਤ, ਪਰੰਪਰਾਵਾਂ ਤੋਂ ਪ੍ਰਭਾਵਿਤ ਹੋ ਕੇ ਸਿੱਖੀ ਧਾਰਨ ਕੀਤੀ ਅਤੇ ਆਪਣੀ ਨਿਰਮਲ ਘਾਲ ਕਮਾਈ ਸਦਕਾ ਸਿੱਖ ਸਮਾਜ ਵਿਚ ਬੁਲੰਦ ਮੁਕਾਮ ਹਾਸਲ ਕੀਤੇ ਹਨ। ਪੁਸਤਕ ਵਿਚਲੀਆਂ ਵਿਚਾਰਯੋਗ ਇਨ੍ਹਾਂ ਸਾਰੀਆਂ ਸ਼ਖ਼ਸੀਅਤਾਂ ਨੇ ਆਪੋ-ਆਪਣੇ ਖੇਤਰ ਵਿਚ ਜੋ ਨਾਮਣੇ ਖੱਟੇ ਹਨ ਜਾਂ ਜੋ ਪਦਵੀਆਂ ਹਾਸਲ ਕੀਤੀਆਂ ਹਨ ਉਹ ਕੇਵਲ ਇਨ੍ਹਾਂ ਸ਼ਖ਼ਸੀਅਤਾਂ ਨੂੰ ਵੱਖ-ਵੱਖ ਸੰਸਥਾਵਾਂ ਅਤੇ ਸੰਗਠਨਾਂ ਨੇ ਇਕ ਤਰ੍ਹਾਂ ਉਨ੍ਹਾਂ ਦਾ ਸਨਮਾਨ ਕੀਤਾ ਹੈ ਪ੍ਰੰਤੂ ਇਹ ਸ਼ਖ਼ਸੀਅਤਾਂ ਆਪਣੀਆਂ ਸੇਵਾਵਾਂ ਕਰਕੇ ਇਨ੍ਹਾਂ ਪਦਵੀਆਂ ਤੋਂ ਕਿਤੇ ਉਤਾਂਹ ਉਠ ਚੁੱਕੀਆਂ ਹਨ।

ਪੁਸਤਕ ਅਨੁਸਾਰ ਉਪਰੋਕਤ ਵਿਚਾਰ-ਅਧੀਨ ਪੁਸਤਕ ਦੇ ਲੇਖਕ ਨੇ ਇਸ ਤੋਂ ਪਹਿਲਾਂ ਸੰਪਾਦਿਤ ਅਤੇ ਮੌਲਿਕ ਕੁੱਲ ੨੧ ਪੁਸਤਕਾਂ ਪਾਠਕਾਂ ਦੀ ਝੋਲੀ ਪਾਈਆਂ ਹਨ। ਇਹ ਲੇਖਕ ਦੀ ੨੨ਵੀਂ (ਮੌਲਿਕ) ਪੁਸਤਕ ਹੈ। ਪ੍ਰੋ. ਗੁਰਭਜਨ ਸਿੰਘ (ਗਿੱਲ) ਇਸ ਪੁਸਤਕ ਦੇ ਜਾਣ-ਪਛਾਣ ਵਾਲੇ ਭਾਗ ਵਿਚ ਲਿਖਦੇ ਹਨ ਕਿ- 'ਸਚਿਆਰ ਸਿੱਖ ਸ਼ਖ਼ਸੀਅਤਾਂ' ਪੁਸਤਕ ਨਹੀਂ; ਆਸਥਾ, ਵਿਸ਼ਵਾਸ ਤੇ ਖੁਦ ਕਮਾਈ ਸਿੱਖੀ ਦਾ ਅਹਿਮ-ਤਰੀਨ ਦਸਤਾਵੇਜ਼ ਹੈ। ਇੰਨਾ ਹੀ ਨਹੀਂ ਬਲਕਿ ਪੁਸਤਕ ਵਿਚ ਲੇਖਕ ਨੂੰ ਸ਼ੁਭ ਇੱਛਾਵਾਂ ਦਿੰਦੇ ਹੋਇਆਂ ਡਾ. ਹਰਪਾਲ ਸਿੰਘ ਪੰਨੂ ਲਿਖਦੇ ਹਨ ਕਿ- "ਮਧੂਮੱਖੀ ਵਾਂਗ ਉਨ੍ਹਾਂ (ਲੇਖਕ) ਨੇ ਇਹ ਸਮੱਗਰੀ ਇਕੱਤਰ ਕੀਤੀ ਹੈ, ਜਿਸ ਦਾ ਪਾਠਕ ਯਕੀਨਨ ਅਨੰਦ ਮਾਨਣਗੇ।" ਲੇਖਕ ਨੇ ਇਹ ਪੁਸਤਕ "ਅਕਾਲ ਪੁਰਖ ਵਾਹਿਗੁਰੂ ਦੀ ਬਖਸ਼ਿਸ਼ ਸਦਕਾ, ਸਤਿਗੁਰੂ, ਸ੍ਰੀ ਗੁਰੂ ਰਾਮਦਾਸ ਪਾਤਸ਼ਾਹ ਦੇ ਦਰ-ਘਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ 'ਚ ਸਕੱਤਰ ਤੋਂ ਲੈ ਕੇ ਸਫਾਈ ਸੇਵਾਦਾਰ ਤੀਕ ਵੱਖ-ਵੱਖ ਸੇਵਾਵਾਂ ਨਿਭਾਉਣ ਵਾਲੇ ਸਮੂਹ ਵਡਭਾਗੀ ਸਿੱਖ ਸੇਵਕਾਂ, ਸ਼ਰਧਾਲੂਆਂ, ਪ੍ਰੀਤਵਾਨ ਪ੍ਰੇਮੀਆਂ ਨੂੰ ਸਤਿਕਾਰ ਸਹਿਤ ਸਮਰਪਿਤ" ਕੀਤੀ ਹੈ। ਹਰੇਕ ਨਾਨਕ-ਨਾਮ ਲੇਵਾ ਜਗਿਆਸੂ ਪਾਠਕ ਦਾ ਫ਼ਰਜ਼ ਬਣਦਾ ਹੈ ਕਿ ਇਸ ਪੁਸਤਕ ਨੂੰ ਪੜ੍ਹ-ਵਾਚ ਕੇ ਆਪ ਅਤੇ ਆਪਣੀਆਂ ਪੀੜ੍ਹੀਆਂ ਨੂੰ ਇਨ੍ਹਾਂ ਪ੍ਰੇਰਨਾਤਮਕ ਲੇਖਾਂ ਦੇ ਸੰਗ੍ਰਹਿ ਤੋਂ ਜੀਵਨ ਸੇਧ ਅਤੇ ਪ੍ਰੇਰਨਾ ਲੈਣ ਲਈ ਉਤਸ਼ਾਹਿਤ ਕਰਨ।

***ਰੀਵਿਊਕਾਰ:***

*-ਬਿਕਰਮਜੀਤ ਸਿੰਘ ਜੀਤ*
*ਮੋ. ੯੭੨੨੯੦੦੩੭੨*

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਜਰਨਲ ਕਮੇਟੀ ਦੀ ੧੨ ਕੱਤਕ ਸੰਮਤ ਨਾਨਕਸ਼ਾਹੀ ੫੫੬, ਮੁਤਾਬਕ (੨੮-੧੦-੨੦੨੪) ਨੂੰ ਹੋਈ ਇਕੱਤਰਤਾ ਵਿਚ ਪਾਸ ਕੀਤੇ ਮਤੇ:-**

**ਮਤਾ ਨੰ. ੯**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਜਨਰਲ ਇਜਲਾਸ ਸਪੱਸ਼ਟ ਕਰਦਾ ਹੈ ਕਿ ਸਿੱਖ ਕੌਮ ਦਾ ਆਪਣਾ ਵਿਲੱਖਣ ਤੇ ਨਿਰਾਲਾ ਇਤਿਹਾਸ, ਵਿਰਾਸਤ, ਰਹਿਣੀ ਅਤੇ ਸੱਭਿਆਚਾਰ ਹੈ। ਗੁਰੂ ਸਾਹਿਬਾਨ ਵੱਲੋਂ ਸਾਜੇ ਇਸ ਨਿਰਮਲ ਅਤੇ ਖ਼ਾਲਸ ਪੰਥ ਨੇ ਹਮੇਸ਼ਾ ਹੀ ਆਪਣੀਆਂ ਰਵਾਇਤਾਂ ਅਤੇ ਪ੍ਰੰਪਰਾਵਾਂ ’ਤੇ ਪਹਿਰਾ ਦਿੰਦਿਆਂ ਪੂਰੇ ਵਿਸ਼ਵ ਅੰਦਰ ਅੱਡਰੀ ਪਛਾਣ ਕਾਇਮ ਕੀਤੀ ਹੈ। ਖ਼ਾਲਸਾ ਪੰਥ ਨੂੰ ਭਾਵੇਂ ਆਪਣੇ ਇਸ ਸਫ਼ਰ ਦੌਰਾਨ ਅਨੇਕਾਂ ਮੁਸ਼ਕਲਾਂ ਅਤੇ ਚੁਣੌਤੀਆਂ ਦਾ ਸਾਹਮਣਾ ਕਰਨਾ ਪਿਆ ਹੈ, ਪਰੰਤੂ ਇਸ ਨੇ ਹਮੇਸ਼ਾ ਹੀ ਕੌਮੀ ਹੋਂਦ ਹਸਤੀ ਅਤੇ ਸਵੈਮਾਣ ਨੂੰ ਠੇਸ ਨਹੀਂ ਪੁੱਜਣ ਦਿੱਤੀ। ਕਈ ਪੰਥ-ਵਿਰੋਧੀ ਸ਼ਕਤੀਆਂ ਸਿੱਖਾਂ ਦੇ ਇਤਿਹਾਸ, ਮਰਯਾਦਾ ਅਤੇ ਸਿਧਾਂਤਾਂ ਨੂੰ ਰਲਗੱਡ ਕਰਨ ਲਈ ਸਮੇਂ-ਸਮੇਂ ’ਤੇ ਤਤਪਰ ਰਹੀਆਂ, ਪ੍ਰੰਤੂ ਖ਼ਾਲਸਾ ਪੰਥ ਨੇ ਇਨ੍ਹਾਂ ਨੂੰ ਹਮੇਸ਼ਾ ਮੂੰਹ-ਤੋੜ ਜਵਾਬ ਦਿੱਤਾ ਅਤੇ ਦਿੰਦਾ ਆ ਰਿਹਾ ਹੈ।

ਅੱਜ ਵੀ ਖ਼ਾਲਸਾ ਪੰਥ ਦੀ ਅੱਡਰੀ ਹੋਂਦ ਨੂੰ ਦਬਾਉਣ ਤੇ ਰਲਗੱਡ ਕਰਨ ਦੀਆਂ ਚਾਲਾਂ ਚੱਲੀਆਂ ਜਾ ਰਹੀਆਂ ਹਨ। ਸਰਕਾਰੀ ਏਜੰਸੀਆਂ ਅਤੇ ਸਰਕਾਰਾਂ ਚਲਾਉਣ ਵਾਲੀਆਂ ਪਾਰਟੀਆਂ ਆਪਣਾ ਪੂਰਾ ਜ਼ੋਰ ਇਸ ਗੱਲ ’ਤੇ ਲਗਾਉਂਦੀਆਂ ਆ ਰਹੀਆਂ ਹਨ ਕਿ ਕਿਸੇ ਨਾ ਕਿਸੇ ਤਰ੍ਹਾਂ ਸਿੱਖਾਂ ਦੀਆਂ ਪ੍ਰੰਪਰਾਵਾਂ ਅਤੇ ਸੰਸਥਾਵਾਂ ਨੂੰ ਕਮਜ਼ੋਰ ਕੀਤਾ ਜਾਵੇ। ਇਸੇ ਦਿਸ਼ਾ ਵਿਚ ਹੀ ਕਾਂਗਰਸ, ਆਰ.ਐਸ.ਐਸ. ਅਤੇ ਇਸ ਦੀ ਸਿਆਸੀ ਜਮਾਤ ਭਾਰਤੀ ਜਨਤਾ ਪਾਰਟੀ ਆਪਣੇ ਮਨਸੂਬੇ ਸਿੱਧ ਕਰਨ ਲਈ ਪੂਰਾ ਤਾਣ ਲਗਾਉਂਦੀਆਂ ਆ ਰਹੀਆਂ ਹਨ। ਹੁਣ ਇਸ ਵਿਚ ਆਮ ਆਦਮੀ ਪਾਰਟੀ ਵੀ ਪਿੱਛੇ ਨਹੀਂ ਹੈ। ਇਨ੍ਹਾਂ ਸਾਰੀਆਂ ਸ਼ਕਤੀਆਂ ਵੱਲੋਂ ਰਲ ਕੇ ਸਿੱਖਾਂ ਦੇ ਮਾਮਲੇ ਉਲਝਾਏ ਜਾ ਰਹੇ ਹਨ। ਸਿੱਖ ਸੰਸਥਾਵਾਂ ਨੂੰ ਖੰਡਤ ਕਰਨਾ, ਸਿੱਖ ਸਿਧਾਂਤਾਂ ’ਤੇ ਸੱਟ ਮਾਰਨੀ, ਬੰਦੀ ਸਿੰਘਾਂ ਸਮੇਤ ਚਿਰਾਂ ਤੋਂ ਲਟਕਦੇ ਆ ਰਹੇ ਸਿੱਖ ਮਸਲਿਆਂ ਪ੍ਰਤੀ ਸਾਜ਼ਿਸ਼ੀ ਨੀਤੀ ਅਤੇ ਭਾਰਤੀ ਸਟੇਟ ਅੰਦਰ ਸਿੱਖਾਂ ਨੂੰ ਜਾਣਬੁਝ ਕੇ ਬਦਨਾਮ ਕਰਨਾ ਆਦਿ ਇਨ੍ਹਾਂ ਸਾਰੀਆਂ ਧਿਰਾਂ ਦਾ ਸੋਚਿਆ ਸਮਝਿਆ ਏਜੰਡਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਇਹ ਜਨਰਲ ਇਜਲਾਸ ਦੱਸਣਾ ਚਾਹੁੰਦਾ ਹੈ ਕਿ ਸਿੱਖ ਕੌਮ ਕਿਸੇ ਵੀ ਅਜਿਹੀ ਸ਼ਕਤੀ ਤੋਂ ਡਰਨ ਤੇ ਦੱਬਣ ਵਾਲੀ ਨਹੀਂ ਹੈ। ਇਹ ਆਪਣੇ ਗੁਰੂ ਸਾਹਿਬਾਨ ਵੱਲੋਂ ਦਰਸਾਈ ਜੀਵਨ-ਜਾਚ ਅਤੇ

ਮਾਰਗ 'ਤੇ ਅਡੋਲ ਚੱਲਦੀ ਰਹੀ ਹੈ ਅਤੇ ਚੱਲਦੀ ਰਹੇਗੀ। ਅੱਜ ਦਾ ਇਜਾਲਸ ਦ੍ਰਿੜ੍ਹਤਾ ਨਾਲ ਸੰਕਲਪ ਕਰਦਾ ਹੈ ਕਿ ਕੌਮ ਦੀ ਚੜ੍ਹਦੀ ਕਲਾ ਵਾਸਤੇ ਹਰ ਦੁਸ਼ਮਣ ਸ਼ਕਤੀ ਦਾ ਡੱਟ ਕੇ ਟਾਕਰਾ ਕੀਤਾ ਜਾਂਦਾ ਰਹੇਗਾ। ਇਹ ਇਜਲਾਸ ਸਰਕਾਰਾਂ ਅਤੇ ਸਰਕਾਰੀ ਏਜੰਸੀਆਂ ਨੂੰ ਤਾੜਨਾ ਕਰਦਾ ਹੈ ਕਿ ਸਿੱਖੀ ਨੂੰ ਢਾਹ ਲਗਾਉਣ ਵਾਲੀਆਂ ਚਾਲਾਂ ਅਤੇ ਖਾਲਸਾ ਪੰਥ ਦੇ ਮਾਮਲਿਆਂ ਨੂੰ ਉਲਝਾਉਣ ਵਾਲੀਆਂ ਸਾਜ਼ਿਸ਼ਾਂ ਤੁਰੰਤ ਬੰਦ ਕੀਤੀਆਂ ਜਾਣ।

ਸਿੱਖ ਕੌਮ ਨੂੰ ਵੀ ਅਪੀਲ ਹੈ ਕਿ ਪੰਥ-ਵਿਰੋਧੀ ਤਾਕਤਾਂ ਦੀ ਪਛਾਣ ਕਰੀਏ ਅਤੇ ਇਕਜੁਟ ਹੋ ਕੇ ਹਰ ਉਸ ਚਾਲ ਨੂੰ ਨਕਾਮ ਕੀਤਾ ਜਾਵੇ ਜੋ ਕੌਮੀ ਸੰਸਥਾਵਾਂ ਅਤੇ ਕੌਮੀ ਗੌਰਵ ਨੂੰ ਢਾਅ ਲਗਾਉਣ ਦੀਆਂ ਸਾਜ਼ਿਸ਼ਾਂ ਰਚ ਰਹੀਆਂ ਹਨ।

## ਮਤਾ ਨੰ. ੧੦

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਿੱਖ ਕੌਮ ਵਿਰੁੱਧ ਸੋਸ਼ਲ ਮੀਡੀਆ ਜ਼ਰੀਏ ਹੋ ਰਹੇ ਹਮਲਿਆਂ 'ਤੇ ਚਿੰਤਾ ਪ੍ਰਗਟ ਕਰਦਿਆਂ ਇਸ 'ਤੇ ਸਖ਼ਤੀ ਨਾਲ ਰੋਕ ਲਗਾਉਣ ਦੀ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ। ਸ਼੍ਰੋਮਣੀ ਕਮੇਟੀ ਵੱਲੋਂ ਪਹਿਲਾਂ ਵੀ ਕਈ ਵਾਰ ਇਸ ਵਰਤਾਰੇ ਵਿਰੁੱਧ ਮਤਾ ਪਾਸ ਕਰਕੇ ਭਾਰਤ ਸਰਕਾਰ ਨੂੰ ਭੇਜਿਆ ਗਿਆ ਸੀ, ਪਰੰਤੂ ਇਹ ਰੁਝਾਨ ਲਗਾਤਾਰ ਜਾਰੀ ਹੈ। ਸੋਸ਼ਲ ਮੀਡੀਆ ਪਲੇਟਫਾਰਮਾਂ 'ਤੇ ਸਿੱਖ ਸਿਧਾਂਤਾਂ, ਗੁਰਬਾਣੀ, ਸਿੱਖ ਇਤਿਹਾਸ, ਰਹਿਤ ਮਰਯਾਦਾ ਵਿਰੁੱਧ ਇਤਰਾਜ਼ਯੋਗ ਟਿੱਪਣੀਆਂ ਦੇ ਨਾਲ-ਨਾਲ ਗੁਰੂ ਸਾਹਿਬਾਨ, ਸਿੱਖ ਸ਼ਹੀਦਾਂ ਅਤੇ ਸਿੱਖ ਪਛਾਣ ਬਾਰੇ ਝੂਠਾ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ। ਕਿਸੇ ਵੀ ਧਰਮ ਵਿਰੁੱਧ ਨਫ਼ਰਤੀ ਪ੍ਰਚਾਰ ਇੱਕ ਬੇਹੱਦ ਖ਼ਤਰਨਾਕ ਰੁਝਾਨ ਹੈ, ਜਿਸ ਨਾਲ ਸਮਾਜ ਅੰਦਰ ਵਖਰੇਵੇਂ ਪੈਦਾ ਹੁੰਦੇ ਹਨ ਅਤੇ ਆਪਸੀ ਝਗੜਿਆਂ ਦਾ ਕਾਰਨ ਬਣਦੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸੋਸ਼ਲ ਮੀਡੀਆ 'ਤੇ ਸਿੱਖਾਂ ਵਿਰੁੱਧ ਹੁੰਦੇ ਨਫ਼ਰਤੀ ਪ੍ਰਚਾਰ ਨੂੰ ਹਰ ਪੱਧਰ 'ਤੇ ਰੋਕਣ ਲਈ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ।

## ਮਤਾ ਨੰ. ੧੧

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ) ਦੇ ਲਾਂਘੇ ਦੀ ਮਿਆਦ ਅਗਲੇ ਪੰਜ ਸਾਲ ਵਾਸਤੇ ਵਧਾਉਣ ਲਈ ਭਾਰਤ ਅਤੇ ਪਾਕਿਸਤਾਨ ਦੀਆਂ ਸਰਕਾਰਾਂ ਦਾ ਧੰਨਵਾਦ ਕਰਦਾ ਹੈ। ਜਨਰਲ ਇਜਲਾਸ ਦੋਹਾਂ ਦੇਸ਼ਾਂ ਦੀਆਂ ਸਰਕਾਰਾਂ ਨੂੰ ਇਸ ਪਾਵਨ ਅਸਥਾਨ ਦੇ ਦਰਸ਼ਨਾਂ ਲਈ ਜਾਣ ਵਾਲੇ ਸ਼ਰਧਾਲੂਆਂ ਵਾਸਤੇ ਪ੍ਰਕਿਰਿਆ ਸਰਲ ਕਰਨ ਨੂੰ ਆਖਦਾ ਹੈ। ਗੁਰਦੁਆਰਾ

ਸ੍ਰੀ ਕਰਤਾਰਪੁਰ ਸਾਹਿਬ ਦਾ ਲਾਂਘਾ ਸਿੱਖ ਸੰਗਤਾਂ ਲਈ ਆਸਥਾ ਦਾ ਮਾਰਗ ਹੈ। ਇਸ ਲਾਂਘੇ ਦੇ ਖੁੱਲ੍ਹਣ ਨਾਲ ਸੰਗਤ ਅੰਦਰ ਭਾਰੀ ਉਤਸ਼ਾਹ ਪਾਇਆ ਗਿਆ, ਪਰੰਤੂ ਗੁੰਝਲਦਾਰ ਪ੍ਰਕਿਰਿਆ ਹੋਣ ਕਾਰਨ ਸੰਗਤ ਨੂੰ ਵੱਡੀ ਮੁਸ਼ਕਲ ਵਿੱਚੋਂ ਲੰਘਣਾ ਪੈ ਰਿਹਾ ਹੈ। ਇਸ ਲਈ ਗੁਰਦੁਆਰਾ ਸ੍ਰੀ ਕਰਤਾਰਪੁਰ ਸਾਹਿਬ ਪਾਕਿਸਤਾਨ ਵਿਖੇ ਜਾਣ ਵਾਲੇ ਸ਼ਰਧਾਲੂਆਂ ਲਈ ਪਾਸਪੋਰਟ ਦੀ ਸ਼ਰਤ ਤੁਰੰਤ ਖ਼ਤਮ ਕੀਤੀ ਜਾਵੇ ਅਤੇ ਆਨਲਾਈਨ ਇੰਦਰਾਜ ਫਾਰਮ ਦੀ ਥਾਂ ਆਧਾਰ ਕਾਰਡ ਰਾਹੀਂ ਮੌਕੇ 'ਤੇ ਹੀ ਦਰਸ਼ਨਾਂ ਲਈ ਜਾਣ ਦੀ ਇਜਾਜ਼ਤ ਦਿੱਤੀ ਜਾਵੇ। ਅੱਜ ਦਾ ਇਹ ਜਨਰਲ ਇਜਲਾਸ ਪਾਕਿਸਤਾਨ ਸਰਕਾਰ ਤੋਂ ਸਰਧਾਲੂਆਂ ਪਾਸੋਂ ਲਈ ਜਾਂਦੀ ੨੦ ਡਾਲਰ ਦੀ ਫੀਸ ਖਤਮ ਕਰਨ ਦੀ ਵੀ ਮੰਗ ਕਰਦਾ ਹੈ।

## ਮਤਾ ਨੰ. ੧੨

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਸਾਲ ੨੦੧੫ ਵਿਚ ਬਰਗਾੜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹੋਈ ਬੇਅਦਬੀ ਦੇ ਮਾਮਲੇ ਵਿੱਚ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਉਸ ਦੀ ਪੈਰੋਕਾਰ ਹਨੀਪ੍ਰੀਤ, ਪ੍ਰਦੀਪ ਕਲੇਰ ਤੇ ਹੋਰਾਂ ਦੋਸ਼ੀਆਂ ਦੀ ਗ੍ਰਿਫਤਾਰੀ ਦੀ ਮੰਗ ਕਰਦਾ ਹੈ।

ਹੁਣ ਜਦੋਂ ਡੇਰਾ ਸਿਰਸਾ ਮੁਖੀ ਦੇ ਕੇਸਾਂ ਸਬੰਧੀ ਹਾਈ ਕੋਰਟ ਵੱਲੋਂ ਲਗਾਈ ਗਈ ਰੋਕ ਨੂੰ ਸੁਪਰੀਮ ਕੋਰਟ ਨੇ ਰੱਦ ਕਰ ਦਿੱਤਾ ਹੈ, ਤਾਂ ਬੇਅਦਬੀ ਦੇ ਸਿੱਖ ਵਿਰੋਧੀ ਵਰਤਾਰੇ ਪਿੱਛੇ ਮੁੱਖ ਸਾਜ਼ਿਸ਼ਘਾੜੇ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਅਤੇ ਹਨੀਪ੍ਰੀਤ ਦੀ ਗ੍ਰਿਫ਼ਤਾਰੀ ਲਾਜ਼ਮੀ ਤੌਰ 'ਤੇ ਹੋਣੀ ਚਾਹੀਦੀ ਹੈ। ਇਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਲਈ ਮਿਸਾਲੀ ਸਜ਼ਾ ਦੇਣੀ ਚਾਹੀਦੀ ਹੈ। ਇਸ ਦੇ ਨਾਲ ਹੀ ਸਾਲ ੨੦੧੭ ਵਿਚ ਹੋਏ ਮੌੜ ਬੰਬ ਧਮਾਕੇ ਵਿਚ ਪੰਜ ਬੱਚਿਆਂ ਸਮੇਤ ਸੱਤ ਮਾਸੂਮ ਲੋਕਾਂ ਦੀ ਜਾਨ ਗਈ ਸੀ, ਇਸ ਮਾਮਲੇ ਦੀ ਕੜੀ ਵੀ ਡੇਰਾ ਸਿਰਸਾ ਮੁਖੀ ਗੁਰਮੀਤ ਰਾਮ ਰਹੀਮ ਨਾਲ ਜੁੜਦੀ ਹੈ। ਇਸ ਲਈ ਪੰਜਾਬ ਸਰਕਾਰ ਨੂੰ ਪੁਰਜ਼ੋਰ ਅਪੀਲ ਹੈ ਕਿ ਉਹ ਉਕਤ ਦੋਵੇਂ ਮਾਮਲਿਆਂ ਵਿਚ ਡੇਰਾ ਸਿਰਸਾ ਮੁਖੀ ਨੂੰ ਸਖ਼ਤ ਤੋਂ ਸਖ਼ਤ ਸਜ਼ਾ ਦਿਵਾਏ।

ਬੇਅਦਬੀ ਨਾਲ ਸਬੰਧਤ ਤਿੰਨਾਂ ਕੇਸਾਂ ਵਿੱਚੋਂ ਇਕ ਕੇਸ ਵਿਚ ਦੋਸ਼ੀ ਪ੍ਰਦੀਪ ਕਲੇਰ ਨੂੰ ਗ੍ਰਿਫ਼ਤਾਰੀ ਪਿੱਛੋਂ ਜਮਾਨਤ ਮਿਲੀ ਹੋਈ ਹੈ, ਜਦਕਿ ਦੂਜੇ ਦੋਵਾਂ ਕੇਸਾਂ ਵਿੱਚੋਂ ਅਦਾਲਤ ਵੱਲੋਂ ਭਗੌੜਾ ਕਰਾਰ ਦਿੱਤੇ ਜਾਣ ਦੇ ਬਾਵਜੂਦ ਉਸ ਨੂੰ ਗ੍ਰਿਫ਼ਤਾਰ ਨਾ ਕਰਨਾ ਵੀ ਪੰਜਾਬ ਸਰਕਾਰ ਦੀ ਢਿੱਲੀ ਕਾਰਗੁਜਾਰੀ ਨੂੰ ਦਰਸਾਉਂਦਾ ਹੈ। ਅੱਜ ਦਾ ਜਨਰਲ ਇਜਲਾਸ ਪੰਜਾਬ ਸਰਕਾਰ ਤੋਂ ਮੰਗ ਕਰਦਾ ਹੈ ਕਿ ਬੇਅਦਬੀ ਦੇ ਇਨ੍ਹਾਂ ਸਾਰੇ ਦੋਸ਼ੀਆਂ ਖਿਲਾਫ਼ ਸਖ਼ਤ ਕਾਰਵਾਈ ਅਮਲ ਵਿਚ ਲਿਆਂਦੀ ਜਾਵੇ।

## ਮਤਾ ਨੰ. ੧੩

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ ਦਾ ਅੱਜ ਦਾ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਮੰਗ ਕਰਦਾ ਹੈ ਕਿ ਫਿਲਮਾਂ, ਨਾਟਕਾਂ ਤੇ ਸੀਰੀਅਲਾਂ ਵਿਚ ਸਿੱਖਾਂ ਦੇ ਕਿਰਦਾਰ ਨੂੰ ਗਲਤ ਤਰੀਕੇ ਨਾਲ ਦਿਖਾਉਣ ਦੇ ਰੁਝਾਨ ਨੂੰ ਬੰਦ ਕਰਵਾਉਣ ਲਈ ਸਖ਼ਤ ਕਦਮ ਉਠਾਏ ਜਾਣ। ਬਹੁਤ ਵਾਰ ਫਿਲਮਾਂ ਅੰਦਰ ਸਿੱਖ ਕਿਰਦਾਰ ਨੂੰ ਅਜਿਹੇ ਤਰੀਕੇ ਨਾਲ ਪੇਸ਼ ਕੀਤਾ ਜਾਂਦਾ ਹੈ ਕਿ ਸਿੱਖ ਭਾਵਨਾਵਾਂ ਨੂੰ ਗਹਿਰੀ ਸੱਟ ਵੱਜਦੀ ਹੈ। ਇਜਲਾਸ ਭਾਰਤ ਸਰਕਾਰ ਤੋਂ ਇਹ ਵੀ ਮੰਗ ਕਰਦਾ ਹੈ ਕਿ ਕੰਗਣਾ ਰਣੌਤ ਦੀ ਫਿਲਮ ਐਮਰਜੈਂਸੀ ਪੁਰ ਵੀ ਰੋਕ ਲਗਾਈ ਜਾਵੇ, ਕਿਉਂਕਿ ਇਹ ਫਿਲਮ ਸਿੱਖਾਂ ਦੇ ਅਕਸ ਨੂੰ ਖਰਾਬ ਕਰਦੀ ਹੈ। ਸਿੱਖ ਕੌਮ ਦੇ ਮਹਾਨ ਸ਼ਹੀਦ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਦੀ ਵੀ ਇਸ ਫਿਲਮ ਅੰਦਰ ਕਿਰਦਾਰਕੁਸ਼ੀ ਕੀਤੀ ਗਈ ਹੈ। ਭਾਰਤ ਸਰਕਾਰ ਇਸ ਸਬੰਧੀ ਸੰਜੀਦਾ ਰੋਲ ਅਦਾ ਕਰੇ ਤਾਂ ਜੋ ਸਿੱਖਾਂ ਦਾ ਰੋਸ ਸ਼ਾਂਤ ਹੋ ਸਕੇ।

ਅੱਜ ਦਾ ਜਨਰਲ ਇਜਲਾਸ ਇਹ ਵੀ ਮਹਿਸੂਸ ਕਰਦਾ ਹੈ ਕਿ ਫਿਲਮਾਂ ਅੰਦਰ ਸਿੱਖਾਂ ਪ੍ਰਤੀ ਨਕਾਰਾਤਮਕ ਪ੍ਰਦਰਸ਼ਨ ਨੂੰ ਰੋਕਣ ਲਈ ਫਿਲਮ ਸੈਂਸਰ ਬੋਰਡ ਵਿਚ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਨੁਮਾਇੰਦਾ ਪੱਕੇ ਤੌਰ 'ਤੇ ਸ਼ਾਮਲ ਕੀਤਾ ਜਾਵੇ।

## ਮਤਾ ਨੰ. ੧੪

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਪਾਸੋਂ ਸਿੱਖ ਕੌਮ ਦੇ ਇਤਿਹਾਸਕ ਅਸਥਾਨਾਂ ਨਾਲ ਸਬੰਧਤ ਲੰਮੇ ਸਮੇਂ ਤੋਂ ਲਟਕਦੇ ਆ ਰਹੇ ਮਾਮਲਿਆਂ ਨੂੰ ਹੱਲ ਕਰਨ ਦੀ ਮੰਗ ਕਰਦਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਗਿਆਨ ਗੋਦੜੀ ਸਾਹਿਬ, ਹਰਿ ਕੀ ਪਾਉੜੀ ਹਰਿਦੁਆਰ (ਉਤਰਾਖੰਡ), ਗੁਰਦੁਆਰਾ ਗੁਰੂ ਡਾਂਗਮਾਰ ਸਾਹਿਬ ਤੇ ਗੁਰਦੁਆਰਾ ਸਾਹਿਬ ਚੁੰਗਥਾਂਗ (ਸਿੱਕਮ), ਗੁਰਦੁਆਰਾ ਬਾਵਲੀ ਮੱਠ, ਜਗਨਨਾਥਪੁਰੀ (ਉੜੀਸਾ) ਅਤੇ ਗੁਰਦੁਆਰਾ ਤਪੋਸਥਾਨ ਗੁਰੂ ਨਾਨਕ ਦੇਵ ਜੀ ਮੇਚੁਕਾ ਅਰੁਨਾਚਲ ਪ੍ਰਦੇਸ਼ ਦੇ ਮਾਮਲਿਆਂ ਸਬੰਧੀ ਲਗਾਤਾਰ ਅਵਾਜ਼ ਉਠਾਈ ਜਾ ਰਹੀ ਹੈ, ਪਰੰਤੂ ਸਰਕਾਰਾਂ ਵੱਲੋਂ ਇਨ੍ਹਾਂ ਦਾ ਹੱਲ ਨਹੀਂ ਕੀਤਾ ਜਾ ਰਿਹਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਭਾਰਤ ਸਰਕਾਰ ਅਤੇ ਸਬੰਧਤ ਸੂਬਿਆਂ ਦੀਆਂ ਸਰਕਾਰਾਂ ਨੂੰ ਪੁਰਜ਼ੋਰ ਅਪੀਲ ਕਰਦਾ ਹੈ ਕਿ ਸਿੱਖ ਕੌਮ ਦੇ ਧਾਰਮਿਕ ਅਸਥਾਨਾਂ ਬਾਰੇ ਸਾਰਥਿਕ ਪਹੁੰਚ ਅਪਨਾਉਣ, ਤਾਂ ਜੋ ਸਿੱਖ ਕੌਮ ਆਪਣੇ ਪਾਵਨ ਅਸਥਾਨਾਂ ਦੀ ਸੇਵਾ-ਸੰਭਾਲ

ਪੰਥਕ ਭਾਵਨਾਵਾਂ ਅਨੁਸਾਰ ਕਰ ਸਕੇ।

ਅੱਜ ਦਾ ਜਨਰਲ ਇਜਲਾਸ ਮੇਘਾਲਿਆ ਸਰਕਾਰ ਨੂੰ ਵੀ ਅਪੀਲ ਕਰਦਾ ਹੈ ਕਿ ਸਿੱਖ ਭਾਵਨਾਵਾਂ ਦੇ ਮੱਦੇਨਜ਼ਰ ਸ਼ਿਲਾਂਗ ਵਿਖੇ ਸਥਿਤ ੨੦੦ ਸਾਲ ਪੁਰਾਣੇ ਗੁਰੂ ਘਰ ਨੂੰ ਢਾਹੁਣ ਦੀ ਕਾਰਵਾਈ ਨੂੰ ਤੁਰੰਤ ਰੋਕਿਆ ਜਾਵੇ। ਇਸ ਦੇ ਨਾਲ ਹੀ ਸ਼ਿਲਾਂਗ ਦੀ ਪੰਜਾਬੀ ਲੇਨ ਕਲੋਨੀ ਵਿਚ ਵੱਸਦੇ ਸਿੱਖਾਂ ਦੇ ਘਰਾਂ ਨੂੰ ਢਾਹੁਣ ਦੀ ਕਾਰਵਾਈ ਦੇ ਮਾਮਲੇ ਵਿਚ ਵੀ ਸਥਾਨਕ ਸਿੱਖਾਂ ਦੇ ਰਿਹਾਇਸ਼ੀ ਹੱਕਾਂ ਦੀ ਸੁਰੱਖਿਆ ਯਕੀਨੀ ਬਣਾਈ ਜਾਵੇ।

## ਮਤਾ ਨੰ. ੧੫

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਅੱਜ ਦਾ ਇਹ ਜਨਰਲ ਇਜਲਾਸ ਪੰਜਾਬ ਅੰਦਰ ਨਸ਼ਿਆਂ ਨਾਲ ਹੋ ਰਹੀਆਂ ਮੌਤਾਂ ’ਤੇ ਗਹਿਰੀ ਚਿੰਤਾ ਪ੍ਰਗਟ ਕਰਦਾ ਹੈ। ਗੁਰੂ ਸਾਹਿਬਾਨ ਦੇ ਨਾਂ ’ਤੇ ਵੱਸਦੇ ਪੰਜਾਬ ਅੰਦਰ ਅੱਜ ਨਸ਼ਿਆਂ ਦਾ ਵਰਤਾਰਾ ਵੱਡੀ ਚਿੰਤਾ ਵਾਲਾ ਹੈ। ਨਸ਼ਿਆਂ ਕਰਕੇ ਹਰ ਦਿਨ ਨੌਜਵਾਨ ਮੌਤਾਂ ਹੋ ਰਹੀਆਂ ਹਨ, ਪ੍ਰੰਤੂ ਪੰਜਾਬ ਸਰਕਾਰ ਦਾ ਇਸ ਗੰਭੀਰ ਮਾਮਲੇ ਵੱਲ ਕੋਈ ਧਿਆਨ ਨਹੀਂ।

ਅੱਜ ਦਾ ਇਹ ਜਨਰਲ ਇਜਲਾਸ ਪੰਜਾਬ ਸਰਕਾਰ ਨੂੰ ਆਖਦਾ ਹੈ ਕਿ ਨਸ਼ਿਆਂ ਦੀ ਰੋਕਥਾਮ ਲਈ ਢੁੱਕਵੇਂ ਕਦਮ ਚੁੱਕੇ ਜਾਣ। ਨਸ਼ਿਆਂ ਦੇ ਵਾਪਾਰੀਆਂ ’ਤੇ ਸ਼ਿਕੰਜਾ ਕੱਸਿਆ ਜਾਵੇ ਅਤੇ ਫੜੇ ਜਾਣ ਵਾਲਿਆਂ ਵਿਰੁੱਧ ਮਿਸਾਲੀ ਕਾਰਵਾਈ ਹੋਵੇ। ਜਨਰਲ ਇਜਲਾਸ ਪੰਜਾਬ ਦੇ ਲੋਕਾਂ ਅਤੇ ਖਾਸਕਰ ਨੌਜੁਆਨਾਂ ਨੂੰ ਵੀ ਅਪੀਲ ਕਰਦਾ ਹੈ ਕਿ ਨਸ਼ਿਆਂ ਦੇ ਮਾਰੂ ਵਰਤਾਰੇ ਵਿਰੁੱਧ ਸੰਗਠਤ ਹੋ ਕੇ ਇਸ ਨੂੰ ਠੱਲ੍ਹ ਪਾਉਣ ਲਈ ਜ਼ਿੰਮੇਵਾਰੀ ਨਿਭਾਉਣ।

## ਮਤਾ ਨੰ. ੧੬

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਜ ਸਿੱਖ ਕੌਮ ਦੀਆਂ ਘੱਟ-ਗਿਣਤੀ ਦਰਜੇ ਤਹਿਤ ਕਾਰਜਸ਼ੀਲ ਸੰਸਥਾਵਾਂ ਦੇ ਦਰਜੇ ਨੂੰ ਜਿਵੇਂ ਹੈ ਉਵੇਂ ਹੀ ਰੱਖਣ ਦੀ ਅਪੀਲ ਕਰਦਾ ਹੈ।

ਸਿੱਖਾਂ ਨੇ ਦੇਸ਼ ਦੀ ਤਰੱਕੀ ਤੇ ਖ਼ੁਸ਼ਹਾਲੀ ਲਈ ਹਮੇਸ਼ਾ ਵੱਡੀ ਭੂਮਿਕਾ ਅਦਾ ਕੀਤੀ ਅਤੇ ਦੇਸ਼ ਦੀਆਂ ਹੱਦਾਂ ਸਰਹੱਦਾਂ ਦੀ ਰਖਵਾਲੀ ਲਈ ਮੋਹਰੀ ਰਹੇ। ਸਿੱਖਾਂ ਵੱਲੋਂ ਮਾਨਵ ਭਲਾਈ ਦੇ ਨਾਲ-ਨਾਲ ਦੇਸ਼ ਵਾਸਤੇ ਤਕਨੀਕੀ ਅਤੇ ਮੈਡੀਕਲ ਸਿੱਖਿਆ ਦੇ ਪ੍ਰਚਾਰ ਪ੍ਰਸਾਰ ਲਈ ਵੀ ਵੱਡੇ ਯਤਨ ਕੀਤੇ ਜਾ ਰਹੇ ਹਨ।

ਜਨਰਲ ਇਜਲਾਸ ਭਾਰਤ ਸਰਕਾਰ ਨੂੰ ਅਪੀਲ ਕਰਦਾ ਹੈ ਕਿ ਸਿੱਖ ਕੌਮ ਦੇ ਘੱਟ-ਗਿਣਤੀ ਹੁੰਦਿਆਂ ਵੀ ਦੇਸ਼ ਕੌਮ ਲਈ ਵੱਡੇ ਯੋਗਦਾਨ ਨੂੰ ਮੁੱਖ ਰੱਖਦਿਆਂ ਸਿੱਖਾਂ ਦੀਆਂ ਸੰਸਥਾਵਾਂ ਲਈ ਘੱਟ-ਗਿਣਤੀ ਵਾਲੇ ਸਾਰੇ ਅਧਿਕਾਰ ਬਰਕਰਾਰ ਰੱਖੇ ਜਾਣ।

## ਮਤਾ ਨੰ. ੧੭

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਜ ਸ੍ਰੀ ਅਕਾਲ ਤਖ਼ਤ ਸਾਹਿਬ ’ਤੇ ਪੁੱਜਦੇ ਮਸਲਿਆਂ ਦਾ ਸਰਲੀਕਰਨ ਕਰਨ ਲਈ ੧੧ ਮੈਂਬਰੀ ਸਲਾਹਕਾਰ ਬੋਰਡ ਬਣਾਉਣ ਨੂੰ ਪ੍ਰਵਾਨਗੀ ਦਿੰਦਾ ਹੈ। ਇਸ ਦੇ ਮੈਂਬਰ ਨਾਮਜ਼ਦ ਕਰਨ ਦੇ ਅਧਿਕਾਰ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ਹੋਣਗੇ।

ਇਸ ਦਾ ਮੰਤਵ ਪਿਛਲੇ ਸਮੇਂ ਵਿਚ ਕਾਰਜਰਤ ਧਾਰਮਿਕ ਸਲਾਹਕਾਰ ਬੋਰਡ ਨੂੰ ਮੁੜ ਸੁਰਜੀਤ ਕਰਨਾ ਹੈ। ਸਮੇਂ ਸਮੇਂ ਸਿਰ ਦੇਸ਼ ਵਿਦੇਸ਼ਾਂ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਕਈ ਧਾਰਮਿਕ ਸਵਾਲ ਆਉਂਦੇ ਹਨ ਅਤੇ ਇਹ ਬੋਰਡ ਗੁਰਮਤਿ ਅਤੇ ਸਿੱਖ ਰਹਿਤ ਮਰਯਾਦਾ ਦੀ ਰੋਸ਼ਨੀ ਅਨੁਸਾਰ ਇਹਨਾਂ ਦਾ ਨਿਵਾਰਣ ਕਰੇਗਾ। ਸਲਾਹਕਾਰ ਬੋਰਡ ਪੂਰੀ ਤਰ੍ਹਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਅਤੇ ਦਿਸ਼ਾ-ਨਿਰਦੇਸ਼ਾਂ ਹੇਠ ਕੰਮ ਕਰੇਗਾ। ਜਿਹੜੇ ਛੋਟੇ ਅਤੇ ਆਮ ਕਿਸਮ ਦੇ ਮਸਲੇ ਜੋ ਮੁੜ-ਮੁੜ ਦੁਹਰਾਏ ਜਾਂਦੇ ਹਨ, ਸ੍ਰੀ ਅਕਾਲ ਤਖ਼ਤ ਸਾਹਿਬ ਸਕੱਤਰੇਤ ਵਲੋਂ ਉਹ ਮਸਲੇ ਇਸ ਸਲਾਹਕਾਰ ਬੋਰਡ ਪਾਸ ਉਹਨਾਂ ਦਾ ਹੱਲ ਕਰਨ ਅਤੇ ਸਪੱਸ਼ਟੀਕਰਨ ਦੇਣ ਲਈ ਭੇਜੇ ਜਾਣਗੇ। ਇਸ ਦੇ ਨਾਲ ਹੀ ਪੁਰਾਤਨ ਪਰੰਪਰਾ ਮੁਤਾਬਕ ਕੋਈ ਵੀ ਮਸਲਾ, ਫ਼ਰਿਆਦ ਜਾਂ ਸਥਾਨਕ ਗੁਰ ਸੰਗਤ ਦੇ ਫ਼ੈਸਲੇ ਦੀ ਅਪੀਲ ਸ੍ਰੀ ਅਕਾਲ ਤਖ਼ਤ ਸਾਹਿਬ ਤੇ ਸਿੱਧੇ ਤੌਰ ਤੇ ਭੇਜੀ ਜਾਂਦੀ ਰਹੇਗੀ।

## ਮਤਾ ਨੰ. ੧੮

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਜ ਮਹਿਸੂਸ ਕਰਦਾ ਹੈ ਕਿ ਬੀਤੇ ਸਮੇਂ ਕੈਨੇਡਾ ਅੰਦਰ ਸਿੱਖ ਸਖ਼ਸ਼ੀਅਤਾਂ ਨੂੰ ਨਿਸ਼ਾਨਾ ਬਣਾਏ ਜਾਣ ਦੀਆਂ ਘਟਨਾਵਾਂ ਤੇ ਉਨ੍ਹਾਂ ਦੇ ਕਤਲ ਦੇ ਮਾਮਲੇ ਬਹੁਤ ਹੀ ਗੰਭੀਰ ਹਨ। ਇਸ ਸਬੰਧੀ ਉੱਥੇ ਵੱਸਦੇ ਸਿੱਖ ਭਾਈਚਾਰੇ ਵੱਲੋਂ ਪ੍ਰਗਟਾਈ ਜਾ ਰਹੀ ਅਸੁਰੱਖਿਆ ਦੀ ਭਾਵਨਾ, ਜਿਹੇ ਮਾਮਲਿਆਂ ਵਿਚ ਦੋਵੇਂ ਦੇਸ਼ਾਂ ਨੂੰ ਇੱਕ ਦੂਜੇ ਨਾਲ ਸਹਿਯੋਗ ਕਰਕੇ ਸੱਚ ਸਾਹਮਣੇ ਲਿਆਉਣ ਦੇ ਨਾਲ-ਨਾਲ ਸਿੱਖ ਭਾਈਚਾਰੇ ਅੰਦਰ ਸੁਰੱਖਿਆ ਦੀ ਭਾਵਨਾ ਪੈਦਾ ਕਰਨ ਲਈ ਯਤਨ ਕਰਨੇ ਚਾਹੀਦੇ ਹਨ। ਕੈਨੇਡਾ ਸਰਕਾਰ ਦੇ ਨਾਲ-ਨਾਲ ਸੰਯੁਕਤ ਰਾਜ ਅਮਰੀਕਾ ਵੱਲੋਂ ਵੀ ਭਾਰਤ ਸਰਕਾਰ ਦੀਆਂ ਏਜੰਸੀਆਂ ’ਤੇ ਜੋ ਦੋਸ਼ ਲਗਾਏ ਜਾ ਰਹੇ ਹਨ, ਉਹ ਵੀ ਬੇਹੱਦ ਚਿੰਤਾਜਨਕ ਅਤੇ ਗੰਭੀਰ ਹਨ। ਕਿਉਂਕਿ ਮਾਮਲਾ ਸਿੱਖਾਂ ਨਾਲ ਜੁੜਿਆ ਹੋਇਆ ਹੈ ਇਸ ਲਈ ਅੱਜ ਦਾ ਇਜਲਾਸ ਭਾਰਤ ਸਰਕਾਰ ਪਾਸੋਂ ਇਸ ਦੀ ਪਾਰਦਰਸ਼ੀ ਜਾਂਚ ਦੀ ਮੰਗ ਕਰਦਾ ਹੈ।




# ਐਡਵੋਕੇਟ ਹਰਜਿੰਦਰ ਸਿੰਘ ਧਾਮੀ ਲਗਾਤਾਰ ਚੌਥੀ ਵਾਰ ਬਣੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ

ਸ੍ਰੀ ਅੰਮ੍ਰਿਤਸਰ, ੨੮ ਅਕਤੂਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਹੁਦੇਦਾਰਾਂ ਦੀ ਹੋਈ ਸਾਲਾਨਾ ਚੋਣ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਲਗਾਤਾਰ ਚੌਥੀ ਵਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਗਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਫ਼ਤਰ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਅੰਦਰ ਹੋਏ ਜਨਰਲ ਇਜਲਾਸ ਦੌਰਾਨ ਹੋਈ ਚੋਣ ਮੌਕੇ ਕੁੱਲ ਪਈਆਂ ੧੪੨ ਵੋਟਾਂ ਵਿੱਚੋਂ ੧੦੭ ਵੋਟਾਂ ਪ੍ਰਾਪਤ ਕਰ ਕੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਜਿੱਤ ਹਾਸਲ ਕੀਤੀ। ਉਨ੍ਹਾਂ ਦੇ ਮੁਕਾਬਲੇ ਪ੍ਰਧਾਨਗੀ ਦੀ ਚੋਣ ਲੜਨ ਲਈ ਖੜੇ ਬੀਬੀ ਜਗੀਰ ਕੌਰ ਨੂੰ ੩੩ ਵੋਟਾਂ ਪਈਆਂ, ਜਦਕਿ ੨ ਵੋਟਾਂ ਰੱਦ ਹੋਈਆਂ। ਇਜਲਾਸ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਸੁਲਤਾਨ ਸਿੰਘ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੪੨ ਮੈਂਬਰ ਮੌਜੂਦ ਰਹੇ।

ਜਨਰਲ ਇਜਲਾਸ ਦੌਰਾਨ ਸ. ਰਘੂਜੀਤ ਸਿੰਘ ਵਿਰਕ ਨੂੰ ਸੀਨੀਅਰ ਮੀਤ ਪ੍ਰਧਾਨ, ਸ. ਬਲਦੇਵ ਸਿੰਘ ਕਲਿਆਣ ਨੂੰ ਜੂਨੀਅਰ ਮੀਤ ਪ੍ਰਧਾਨ ਅਤੇ ਸ. ਸ਼ੇਰ ਸਿੰਘ ਮੰਡਵਾਲਾ ਨੂੰ ਜਨਰਲ ਸਕੱਤਰ ਚੁਣਿਆ ਗਿਆ। ਇਸ ਤੋਂ ਇਲਾਵਾ ਚੁਣੀ ਗਈ ੧੧ ਮੈਂਬਰੀ ਅੰਤ੍ਰਿੰਗ ਕਮੇਟੀ ਵਿਚ ਬੀਬੀ ਹਰਜਿੰਦਰ ਕੌਰ, ਸ. ਅਮਰੀਕ ਸਿੰਘ ਵਿਛੋਆ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਪਰਮਜੀਤ ਸਿੰਘ ਖ਼ਾਲਸਾ, ਸ. ਸੁਰਜੀਤ ਸਿੰਘ ਗੜ੍ਹੀ, ਸ. ਬਲਦੇਵ ਸਿੰਘ ਕਾਇਮਪੁਰ, ਸ. ਦਲਜੀਤ ਸਿੰਘ ਭਿੰਡਰ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਰਵਿੰਦਰ ਸਿੰਘ ਖ਼ਾਲਸਾ, ਸ. ਜਸਵੰਤ ਸਿੰਘ ਪੁੜੈਣ ਤੇ ਸ. ਪਰਮਜੀਤ ਸਿੰਘ ਰਾਏਪੁਰ ਸ਼ਾਮਲ ਹਨ। ਇਸ ਦੇ ਨਾਲ ਹੀ ਆਨਰੇਰੀ ਮੁੱਖ ਸਕੱਤਰ ਵਜੋਂ ਸ. ਕੁਲਵੰਤ ਸਿੰਘ ਮੰਨਣ ਨੂੰ ਨਿਯੁਕਤ ਕੀਤਾ ਗਿਆ ਹੈ।

ਐਡਵੋਕੇਟ ਧਾਮੀ ਨੇ ਪ੍ਰਧਾਨ ਚੁਣੇ ਜਾਣ ਮਗਰੋਂ ਕਿਹਾ ਕਿ ਸਿੱਖ ਕੌਮ ਦੀ ਇਹ ਵੱਡੀ ਸੇਵਾ ਗੁਰੂ ਸਾਹਿਬ ਦੀ ਬਖ਼ਸ਼ਿਸ਼ ਨਾਲ ਪ੍ਰਾਪਤ ਹੋਈ ਹੈ, ਜਿਸ ਨੂੰ ਉਹ ਗੁਰੂ ਸਾਹਿਬ ਦੀ ਭੈਅ ਭਾਵਨੀ, ਨਿਰਮਤਾ ਤੇ ਪੰਥਕ ਭਾਵਨਾਵਾਂ ਅਨੁਸਾਰ ਨਿਭਾਉਣ ਦਾ ਯਤਨ ਕਰਨਗੇ। ਐਡਵੋਕੇਟ ਧਾਮੀ ਨੇ ਕਿਹਾ ਕਿ ਇਸ ਸਾਲ ਦੀ ਚੋਣ ਵਿਚ ਪੰਜਾਬ ਦੀ ਆਪ ਸਰਕਾਰ ਦੇ ਨਾਲ-ਨਾਲ ਭਾਰਤ ਸਰਕਾਰ, ਭਾਜਪਾ, ਆਰ.ਐਸ.ਐਸ., ਕਾਂਗਰਸ ਨੇ ਅੱਡੀ ਚੋਟੀ ਦਾ ਜ਼ੋਰ ਲਗਾਇਆ ਪ੍ਰੰਤੂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਨੇ

ਦ੍ਰਿੜ੍ਹਤਾ ਨਾਲ ਆਪਣੀ ਮਾਂ ਪਾਰਟੀ ਸ਼੍ਰੋਮਣੀ ਅਕਾਲੀ ਦਲ ਨਾਲ ਖੜ੍ਹ ਕੇ ਇਕ ਮਿਸਾਲ ਕਾਇਮ ਕੀਤੀ ਹੈ। ਉਨ੍ਹਾਂ ਕਿਹਾ ਕਿ ਇਸ ਚੋਣ ਦੇ ਨਤੀਜੇ ਪੰਥ-ਵਿਰੋਧੀ ਸ਼ਕਤੀਆਂ ਨੂੰ ਕਰਾਰਾ ਜਵਾਬ ਹਨ। ਉਨ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰਾਂ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਮੁੱਚੀ ਲੀਡਰਸ਼ਿਪ ਦਾ ਧੰਨਵਾਦ ਕਰਦਿਆਂ ਕਿਹਾ ਕਿ ਉਨ੍ਹਾਂ ਦੀ ਜ਼ਿੰਮੇਵਾਰੀ ਹੁਣ ਹੋਰ ਵੀ ਵੱਧ ਗਈ ਹੈ, ਜਿਸ ਪ੍ਰਤੀ ਉਹ ਸਮਰਪਣ ਭਾਵਨਾ ਨਾਲ ਕਾਰਜ ਕਰਨਗੇ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਭਵਿੱਖੀ ਯੋਜਨਾਵਾਂ ਅਤੇ ਤਰਜੀਹਾਂ ਸਪੱਸ਼ਟ ਕਰਦਿਆਂ ਕਿਹਾ ਕਿ ਧਰਮ ਪ੍ਰਚਾਰ ਖੇਤਰ ਵਿਚ ਮੁੱਖ ਤੌਰ 'ਤੇ ਕੇਂਦਰਿਤ ਰਿਹਾ ਜਾਵੇਗਾ ਅਤੇ ਇਸ ਦੇ ਨਾਲ ਹੀ ਸਿਹਤ, ਸਿੱਖਿਆ, ਮਾਨਵ ਭਲਾਈ ਦੇ ਕਾਰਜਾਂ ਲਈ ਵੀ ਵਿਸ਼ੇਸ਼ ਤਵਜੋਂ ਦਿੱਤੀ ਜਾਵੇਗੀ। ਉਨ੍ਹਾਂ ਆਖਿਆ ਕਿ ਗੁਰੂ ਸਾਹਿਬਾਨ ਦੇ ਉਪਦੇਸ਼ ਮਨੁੱਖੀ ਜੀਵਨ ਲਈ ਅਤਿ ਅਹਿਮ ਹਨ, ਜਿਨ੍ਹਾਂ ਦਾ ਪ੍ਰਚਾਰ ਪ੍ਰਸਾਰ ਪੁਖਤਗੀ ਨਾਲ ਕੀਤਾ ਜਾਵੇਗਾ। ਸਿੱਖ ਸਿਧਾਂਤਾਂ ਅਤੇ ਰਹਿਣੀ ਵਿਚ ਪ੍ਰਪੱਕਤਾ ਹਰ ਸਿੱਖ ਲਈ ਲਾਜ਼ਮੀ ਹੈ, ਜਿਸ ਦੇ ਪ੍ਰਚਾਰ ਨੂੰ ਏਜੰਡੇ 'ਤੇ ਲਿਆ ਜਾਵੇਗਾ। ਉਨ੍ਹਾਂ ਸਾਰੀਆਂ ਸਿੱਖ ਸੰਪ੍ਰਦਾਵਾਂ ਅਤੇ ਜਥੇਬੰਦੀਆਂ ਤੋਂ ਸਹਿਯੋਗ ਦੀ ਆਸ ਕਰਦਿਆਂ ਕਿਹਾ ਕਿ ਧਰਮ ਪ੍ਰਚਾਰ ਦਾ ਕਾਰਜ ਸਮੁੱਚੀ ਕੌਮ ਦਾ ਸਾਂਝਾ ਯਤਨ ਹੋਣਾ ਚਾਹੀਦਾ ਹੈ, ਜਿਸ ਲਈ ਉਹ ਹਰ ਇਕ ਪਹੁੰਚ ਕਰਨਗੇ।

### ਐਡਵੋਕੇਟ ਧਾਮੀ ਤੇ ਚੁਣੇ ਹੋਰ ਅਹੁਦੇਦਾਰਾਂ ਨੇ ਗੁਰੂ ਸਾਹਿਬ ਦਾ ਕੀਤਾ ਸ਼ੁਕਰਾਨਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਚੁਣੇ ਜਾਣ ਮਗਰੋਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਸਮੇਤ ਹੋਰ ਅਹੁਦੇਦਾਰਾਂ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਨਤਮਸਤਕ ਹੋ ਕੇ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ, ਜਿੱਥੇ ਉਨ੍ਹਾਂ ਨੂੰ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਰਘਬੀਰ ਸਿੰਘ ਨੇ ਗੁਰੂ ਬਖ਼ਸ਼ਿਸ਼ ਸਿਰੋਪਾਓ ਦਿੱਤੇ। ਐਡਵੋਕੇਟ ਧਾਮੀ ਸਮੇਤ ਅਹੁਦੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਵੀ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਨ ਲਈ ਗਏ। ਇਸ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਧਾਮੀ ਨੇ ਦਫ਼ਤਰ ਵਿਖੇ ਆਪਣਾ ਕਾਰਜਭਾਰ ਸੰਭਾਲਿਆ ਅਤੇ ਸਾਰੀਆਂ ਪੰਥਕ ਧਿਰਾਂ ਨੂੰ ਨਾਲ ਲੈ ਕੇ ਚੱਲਣ ਦੀ ਵਚਨਬੱਧਤਾ ਪ੍ਰਗਟਾਈ।

### ਐਡਵੋਕੇਟ ਧਾਮੀ ਨੇ ਨਾਂ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਪੇਸ਼ ਕੀਤਾ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਇਜਲਾਸ ਦੌਰਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦਾ ਨਾਂ ਸਾਬਕਾ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੇ ਪੇਸ਼ ਕੀਤਾ, ਜਿਸ ਦੀ ਤਾਈਦ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤੀ ਅਤੇ ਮਜੀਦ ਸ. ਅਲਵਿੰਦਰਪਾਲ ਸਿੰਘ ਪੱਖੋਕੇ ਵੱਲੋਂ ਕੀਤੀ ਗਈ। ਐਡਵੋਕੇਟ ਧਾਮੀ ਦੇ ਮੁਕਾਬਲੇ ਬੀਬੀ

ਜਗੀਰ ਕੌਰ ਦਾ ਨਾਂ ਸ. ਅਮਰੀਕ ਸਿੰਘ ਸ਼ਾਹਪੁਰ ਵੱਲੋਂ ਪੇਸ਼ ਕੀਤਾ ਗਿਆ। ਉਨ੍ਹਾਂ ਦੇ ਨਾਂ ਦੀ ਤਾਈਦ ਸ. ਮਿੱਠੂ ਸਿੰਘ ਕਾਹਨੇਕੇ ਅਤੇ ਮਜੀਦ ਸ. ਸਤਵਿੰਦਰ ਸਿੰਘ ਟੌਹੜਾ ਨੇ ਕੀਤੀ। ਇਸੇ ਤਰ੍ਹਾਂ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਦਾ ਨਾਂ ਸ. ਗੁਰਪ੍ਰੀਤ ਸਿੰਘ ਝੱਬਰ ਨੇ ਪੇਸ਼ ਕੀਤਾ, ਤਾਈਦ ਸ. ਰਵਿੰਦਰ ਸਿੰਘ ਖ਼ਾਲਸਾ ਅਤੇ ਤਾਈਦ ਮਜੀਦ ਸ. ਫੁੰਮਣ ਸਿੰਘ ਨੇ ਕੀਤੀ। ਜੂਨੀਅਰ ਮੀਤ ਪ੍ਰਧਾਨ ਲਈ ਸ. ਬਲਦੇਵ ਸਿੰਘ ਕਲਿਆਣ ਦਾ ਨਾਂ ਸ. ਬਲਜੀਤ ਸਿੰਘ ਜਲਾਲਉਸਮਾਂ ਵੱਲੋਂ ਪੇਸ਼ ਕੀਤਾ ਗਿਆ, ਤਾਈਦ ਸ. ਗੁਰਮੀਤ ਸਿੰਘ ਬੂਹ ਅਤੇ ਮਜੀਦ ਸ. ਜਰਨੈਲ ਸਿੰਘ ਡੋਗਰਾਂਵਾਲਾ ਨੇ ਕੀਤੀ। ਜਨਰਲ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ ਦਾ ਨਾਂ ਸ. ਗੁਰਿੰਦਰਪਾਲ ਸਿੰਘ ਗੋਰਾ ਵੱਲੋਂ ਪੇਸ਼ ਕੀਤਾ ਗਿਆ, ਤਾਈਦ ਸ. ਰਘਬੀਰ ਸਿੰਘ ਸਹਾਰਨਮਾਜਰਾ ਅਤੇ ਮਜੀਦ ਸ. ਗੁਰਬਖ਼ਸ਼ ਸਿੰਘ ਖ਼ਾਲਸਾ ਵੱਲੋਂ ਕੀਤੀ ਗਈ। ੧੧ ਮੈਂਬਰੀ ਅੰਤ੍ਰਿੰਗ ਕਮੇਟੀ ਬਣਾਉਣ ਲਈ ਭਾਈ ਅਮਰਜੀਤ ਸਿੰਘ ਚਾਵਲਾ ਨੇ ਤਜਵੀਜ ਪੇਸ਼ ਕੀਤੀ, ਜਿਸ ’ਤੇ ਸ. ਸੁਰਜੀਤ ਸਿੰਘ ਭਿੱਟੇਵੱਡ ਤੇ ਸ. ਚਰਨ ਸਿੰਘ ਆਲਮਗੀਰ ਨੇ ਮੋਹਰ ਲਗਾਈ। ਜਨਰਲ ਇਜਲਾਸ ਦੀ ਕਾਰਵਾਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ ਨੇ ਚਲਾਈ।

## ਵੱਡੀ ਗਿਣਤੀ ਸਿੱਖ ਸ਼ਰਧਾਲੂਆਂ ਨੂੰ ਵੀਜੇ ਨਾ ਦੇਣ ’ਤੇ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕੀਤਾ ਸਖ਼ਤ ਇਤਰਾਜ਼

ਸ੍ਰੀ ਅੰਮ੍ਰਿਤਸਰ, ੯ ਨਵੰਬਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਪਾਕਿਸਤਾਨ ਜਾਣ ਵਾਲੇ ਸਿੱਖ ਜਥੇ ਦੇ ਵੱਡੀ ਗਿਣਤੀ ਸ਼ਰਧਾਲੂਆਂ ਨੂੰ ਵੀਜੇ ਨਾ ਦੇਣ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸਖ਼ਤ ਇਤਰਾਜ਼ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੨੨੪੪ ਸ਼ਰਧਾਲੂਆਂ ਦੇ ਪਾਸਪੋਰਟ ਦਿੱਲੀ ਸਥਿਤ ਪਾਕਿਸਤਾਨ ਦੂਤਾਵਾਸ ਨੂੰ ਭੇਜੇ ਗਏ ਸਨ, ਜਿਨ੍ਹਾਂ ਵਿੱਚੋਂ ੧੪੯੧ ਨੂੰ ਵੀਜਾ ਨਾ ਦੇਣਾ ਬੇਹੱਦ ਮੰਦਭਾਗਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਪਹਿਲਾਂ ਜਥੇ ਵਿਚ ਹਮੇਸ਼ਾ ਕੋਟੇ ਅਨੁਸਾਰ ਵੀਜੇ ਮਿਲਦੇ ਸਨ, ਪਰ ਦੁੱਖ ਦੀ ਗੱਲ ਹੈ ਕਿ ਇਸ ਵਾਰ ਏਨੀ ਵੱਡੀ ਗਿਣਤੀ ਸ਼ਰਧਾਲੂਆਂ ਦੇ ਵੀਜੇ ਕੱਟ ਕੇ ਭਾਵਨਾਵਾਂ ਤੋੜੀਆਂ ਗਈਆਂ ਹਨ। ਉਨ੍ਹਾਂ ਕਿਹਾ ਕਿ ਦੋਹਾਂ ਦੇਸ਼ਾਂ ਦੀਆਂ ਸਰਕਾਰਾਂ ਨੂੰ ਇਸ ਵੱਲ ਵਿਸ਼ੇਸ਼ ਤੌਰ ’ਤੇ ਗੌਰ ਕਰਨਾ ਚਾਹੀਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਪਹਿਲਾਂ ਵੀ ਉਨ੍ਹਾਂ ਨੇ ਇਹ ਮਾਮਲਾ ਸਰਕਾਰਾਂ ਕੋਲ ਉਠਾਇਆ ਹੈ। ਦੁੱਖ ਦੀ ਗੱਲ ਹੈ ਕਿ ਪਹਿਲਾਂ ਨਾਲੋਂ ਵੀ ਵੱਡੀ ਗਿਣਤੀ ਵਿਚ ਸ਼ਰਧਾਲੂਆਂ ਨੂੰ ਵੀਜਿਆਂ ਤੋਂ ਵਿਰਵੇ ਰੱਖਿਆ ਗਿਆ। ਉਨ੍ਹਾਂ ਕਿਹਾ

ਕਿ ਇਸ ਮਾਮਲੇ ਨੂੰ ਦੋਵਾਂ ਦੇਸਾਂ ਦੀਆਂ ਸਰਕਾਰਾਂ ਕੋਲ ਪ੍ਰਮੁਖਤਗੀ ਨਾਲ ਉਠਾਇਆ ਜਾਵੇਗਾ।

## ਅੰਤ੍ਰਿੰਗ ਕਮੇਟੀ ਦੀ ਇਕੱਤਰਤਾ 'ਚ ਕੌਮੀ ਮੁੱਦਿਆਂ 'ਤੇ ਅਹਿਮ ਮਤੇ ਪਾਸ

ਸ੍ਰੀ ਅੰਮ੍ਰਿਤਸਰ ੧੨ ਨਵੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਾਲਾਨਾ ਚੋਣ ਮਗਰੋਂ ਅੱਜ ਹੋਈ ਅੰਤ੍ਰਿੰਗ ਕਮੇਟੀ ਦੀ ਪਲੇਠੀ ਇਕੱਤਰਤਾ 'ਚ ਦੇਸ਼ ਦੇ ਹਵਾਈ ਅੱਡਿਆਂ ਅੰਦਰ ਸਿੱਖ ਕਰਮਚਾਰੀਆਂ ਨੂੰ ਕਿਰਪਾਨ ਪਾਉਣ ਤੋਂ ਰੋਕਣ, ਕੈਨੇਡਾ ਘਟਨਾ ਮਾਮਲੇ 'ਚ ਸਿੱਖਾਂ ਖਿਲਾਫ਼ ਸਿਰਜੇ ਜਾ ਰਹੇ ਬਿਰਤਾਂਤ, ਪਾਕਿਸਤਾਨ ਦੂਤਾਵਾਸ ਵਜੋਂ ਸਿੱਖ ਸ਼ਰਧਾਲੂਆਂ ਦੇ ਵੱਡੀ ਗਿਣਤੀ ਵਿਚ ਵੀਜ਼ੇ ਕੱਟੇ ਜਾਣ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਚੋਣਾਂ ਲਈ ਬਣ ਰਹੀਆਂ ਵੋਟਾਂ ਸਮੇਤ ਹੋਰ ਪੰਥਕ ਮਾਮਲਿਆਂ 'ਤੇ ਅਹਿਮ ਮਤੇ ਪਾਸ ਕੀਤੇ ਗਏ।

ਇਕੱਤਰਤਾ ਮਗਰੋਂ ਪੱਤਰਕਾਰਾਂ ਨਾਲ ਗੱਲਬਾਤ ਕਰਦਿਆਂ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਭਾਰਤ ਅੰਦਰ ਹਵਾਈ ਅੱਡਿਆਂ 'ਤੇ ਸਿੱਖ ਕਰਮਚਾਰੀਆਂ ਨੂੰ ਕਿਰਪਾਨ ਪਾ ਕੇ ਡਿਊਟੀ ਕਰਨ ਤੋਂ ਰੋਕਣਾ ਸਿੱਖਾਂ ਦੀ ਧਾਰਮਿਕ ਅਜ਼ਾਦੀ 'ਤੇ ਵੱਡਾ ਹਮਲਾ ਹੈ। ਉਨ੍ਹਾਂ ਕਿਹਾ ਕਿ ਇਹ ਭਾਰਤੀ ਸੰਵਿਧਾਨ ਦੀ ਵੀ ਉਲੰਘਣਾ ਹੈ, ਕਿਉਂਕਿ ਸਿੱਖਾਂ ਨੂੰ ਕਕਾਰਾਂ ਸਮੇਤ ਦੇਸ਼ ਅੰਦਰ ਹਵਾਈ ਸਫ਼ਰ ਕਰਨ ਅਤੇ ਆਪਣੀਆਂ ਧਾਰਮਿਕ ਮਾਨਤਾਵਾਂ ਨਿਭਾਉਣ ਦਾ ਪੂਰਾ ਅਧਿਕਾਰ ਪ੍ਰਾਪਤ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਬੇਹੱਦ ਗੰਭੀਰ ਮਾਮਲੇ 'ਤੇ ਹਰ ਪੱਧਰ 'ਤੇ ਅਵਾਜ਼ ਉਠਾਉਣ ਦੇ ਨਾਲ-ਨਾਲ ਸਿੱਖਾਂ ਦੀ ਧਾਰਮਿਕ ਅਜ਼ਾਦੀ ਲਈ ਖੜ੍ਹਨ ਵਾਸਤੇ ਵਚਨਬੱਧ ਹੈ ਅਤੇ ਇਸ ਮਾਮਲੇ ਨੂੰ ਸਰਕਾਰ ਨਾਲ ਵਿਚਾਰਨ ਲਈ ਜਲਦ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇੱਕ ਵਫ਼ਦ ਭੇਜਿਆ ਜਾਵੇਗਾ। ਇਸ ਵਫ਼ਦ ਵਿਚ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਲਿਆਣ, ਜਨਰਲ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ, ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਸਕੱਤਰ ਸ. ਪ੍ਰਤਾਪ ਸਿੰਘ ਅਤੇ ਮੀਤ ਸਕੱਤਰ ਸ. ਜਸਵਿੰਦਰ ਸਿੰਘ ਜੱਸੀ ਦੇ ਨਾਂ ਸ਼ਾਮਲ ਕੀਤੇ ਗਏ ਹਨ।

ਐਡਵੋਕੇਟ ਧਾਮੀ ਨੇ ਕਿਹਾ ਕਿ ਬੀਤੇ ਦਿਨੀਂ ਕੈਨੇਡਾ ਅੰਦਰ ਆਪਸੀ ਵਿਚਾਰਾਂ ਦੇ ਵਖਰੇਵੇਂ ਅਤੇ ਟਕਰਾਅ ਨੂੰ ਹਿੰਦੂ ਮੰਦਰ ਉੱਤੇ ਸਿੱਖਾਂ ਵੱਲੋਂ ਹਮਲਾ ਪ੍ਰਚਾਰ ਕੇ ਸਿੱਖਾਂ ਦੇ ਅਕਸ ਨੂੰ ਢਾਅ ਲਗਾਉਣ ਦੀ ਨੀਵੇਂ ਪੱਧਰ ਦੀ ਕੋਸ਼ਿਸ਼ ਦਾ ਨੋਟਿਸ ਲੈਂਦਿਆਂ ਅੰਤ੍ਰਿੰਗ ਕਮੇਟੀ

ਵੱਲੋਂ ਨਿੰਦਾ ਮਤਾ ਪਾਸ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਸਿੱਖ ਕੌਮ ਸਭ ਧਰਮਾਂ ਦਾ ਸਤਿਕਾਰ ਕਰਦੀ ਹੈ ਅਤੇ ਕਦੇ ਵੀ ਕਿਸੇ ਦੇ ਧਾਰਮਿਕ ਅਸਥਾਨ 'ਤੇ ਹਮਲੇ ਬਾਰੇ ਸਿੱਖ ਸੋਚ ਨਹੀਂ ਸਕਦੇ। ਕੈਨੇਡਾ 'ਚ ਵਾਪਰੀ ਇਸ ਘਟਨਾ ਨੂੰ ਲੈ ਕੇ ਜਿਸ ਤਰ੍ਹਾਂ ਸਿੱਖਾਂ ਖ਼ਿਲਾਫ਼ ਨਫ਼ਰਤੀ ਪ੍ਰਚਾਰ ਕੀਤਾ ਗਿਆ, ਇਹ ਆਮ ਨਹੀਂ ਸਗੋਂ ਇਕ ਸੋਚੀ ਸਮਝੀ ਨੀਤੀ ਦਾ ਹੀ ਹਿੱਸਾ ਲੱਗਦਾ ਹੈ। ਉਨ੍ਹਾਂ ਕਿਹਾ ਕਿ ਇਕ ਪਾਸੇ ਵਿਦੇਸ਼ਾਂ ਅੰਦਰ ਹੋਏ ਸਿੱਖਾਂ ਦੇ ਕਤਲਾਂ ਸਬੰਧੀ ਸਰਕਾਰਾਂ 'ਤੇ ਲੱਗ ਰਹੇ ਦੋਸ਼ ਸਵਾਲ ਪੈਦਾ ਕਰ ਰਹੇ ਹਨ, ਜਦਕਿ ਜਾਂਚ ਦੀ ਥਾਂ ਜਾਣਬੁਝ ਕੇ ਸਿੱਖਾਂ ਨੂੰ ਭੰਡਿਆ ਜਾ ਰਿਹਾ ਹੈ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ਮੌਕੇ ਪਾਕਿਸਤਾਨ ਗੁਰਧਾਮਾਂ ਦੇ ਦਰਸ਼ਨਾਂ 'ਤੇ ਜਾਣ ਵਾਲੇ ਸ਼ਰਧਾਲੂਆਂ ਦੇ ਵੱਡੀ ਗਿਣਤੀ 'ਚ ਵੀਜੇ ਕੱਟੇ ਜਾਣ 'ਤੇ ਵੀ ਇਤਰਾਜ਼ ਪ੍ਰਗਟ ਕੀਤਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਸ਼ਰਧਾਲੂਆਂ ਲਈ ਖੁੱਲ੍ਹੇ ਵੀਜ਼ਿਆਂ ਦੀ ਮੰਗ ਕਰਦੀ ਹੈ, ਪਰੰਤੂ ਸਰਕਾਰਾਂ ਨੇ ਸਿੱਖ ਸੰਸਥਾ ਨੂੰ ਪਹਿਲਾਂ ਮਿਲਦੇ ਵੀਜ਼ਿਆਂ ਵਿਚ ਵੀ ਵੱਡੀ ਕਟੌਤੀ ਕਰਕੇ ਸਿੱਖ ਭਾਵਨਾਵਾਂ ਨੂੰ ਸੱਟ ਮਾਰੀ ਹੈ। ਉਨ੍ਹਾਂ ਕਿਹਾ ਕਿ ਅੱਗੇ ਤੋਂ ਇਹ ਮੁਸ਼ਕਲ ਨਾ ਆਵੇ, ਇਸ ਲਈ ਪਾਕਿਸਤਾਨ ਦੂਤਾਵਾਸ ਨਾਲ ਇਸ ਸੰਬੰਧੀ ਗੱਲਬਾਤ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਇਕ ਵਫ਼ਦ ਜਲਦ ਭੇਜਿਆ ਜਾਵੇਗਾ।

ਇਸ ਦੇ ਨਾਲ ਹੀ ਅੰਤ੍ਰਿੰਗ ਕਮੇਟੀ ਵੱਲੋਂ ਮੁੱਖ ਕਮਿਸ਼ਨਰ ਗੁਰਦੁਆਰਾ ਚੋਣਾਂ ਨੂੰ ਵੀ ਅਪੀਲ ਕੀਤੀ ਗਈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀਆਂ ਬਣ ਰਹੀਆਂ ਵੋਟਰ ਸੂਚੀਆਂ ਦਾ ਮਸੌਦਾ ਪ੍ਰਕਾਸ਼ਿਤ ਕਰਨ ਸਮੇਂ ਇਹ ਯਕੀਨੀ ਬਣਾਇਆ ਜਾਵੇ ਕਿ ਨਿਯਮਾਂ ਅਤੇ ਸ਼ਰਤਾਂ ਦੇ ਵਿਰੁੱਧ ਕਿਸੇ ਵੀ ਆਯੋਗ ਵਿਅਕਤੀ ਦਾ ਨਾਂ ਵੋਟਰ ਸੂਚੀ ਵਿਚ ਪ੍ਰਕਾਸ਼ਿਤ ਨਾ ਹੋਵੇ। ਅੰਤ੍ਰਿੰਗ ਕਮੇਟੀ 'ਚ ਗੁਰਦੁਆਰਾ ਸਾਹਿਬਾਨ, ਟਰੱਸਟ ਤੇ ਐਜੂਕੇਸ਼ਨ ਨਾਲ ਸੰਬੰਧਿਤ ਮਾਮਲੇ ਵੀ ਵਿਚਾਰੇ ਗਏ। ਇਸੇ ਦੌਰਾਨ ਐਡਵੋਕੇਟ ਧਾਮੀ ਅਤੇ ਹੋਰ ਅਹੁਦੇਦਾਰਾਂ ਨੇ ਸਿੱਖ ਇਤਿਹਾਸ ਰੀਸਰਚ ਬੋਰਡ ਵੱਲੋਂ ਤਿਆਰ ਕੀਤੀ ਗਈ ਪੁਸਤਕ "ਸਿੱਖ ਸੰਘਰਸ਼ ੧੯੮੪ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਭੂਮਿਕਾ" ਵੀ ਜਾਰੀ ਕੀਤੀ।

ਇਕੱਤਰਤਾ 'ਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਨਾਲ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜੂਨੀਅਰ ਮੀਤ ਪ੍ਰਧਾਨ ਸ. ਬਲਦੇਵ ਸਿੰਘ ਕਲਿਆਣ, ਜਨਰਲ ਸਕੱਤਰ ਸ. ਸ਼ੇਰ ਸਿੰਘ ਮੰਡਵਾਲਾ, ਅੰਤ੍ਰਿੰਗ ਕਮੇਟੀ ਮੈਂਬਰ ਬੀਬੀ ਹਰਜਿੰਦਰ ਕੌਰ, ਸ. ਅਮਰੀਕ ਸਿੰਘ ਵਿਛੋਆ, ਸ. ਸੁਰਜੀਤ ਸਿੰਘ ਤੁਗਲਵਾਲ, ਸ. ਪਰਮਜੀਤ ਸਿੰਘ ਖ਼ਾਲਸਾ, ਸ.

ਸੁਰਜੀਤ ਸਿੰਘ ਗੜ੍ਹੀ, ਸ. ਬਲਦੇਵ ਸਿੰਘ ਕਾਇਮਪੁਰ, ਸ. ਦਲਜੀਤ ਸਿੰਘ ਭਿੰਡਰ, ਸ. ਸੁਖਹਰਪ੍ਰੀਤ ਸਿੰਘ ਰੋਡੇ, ਸ. ਰਵਿੰਦਰ ਸਿੰਘ ਖ਼ਾਲਸਾ, ਸ. ਜਸਵੰਤ ਸਿੰਘ ਪੁੜੈਣ, ਸ. ਪਰਮਜੀਤ ਸਿੰਘ ਰਾਏਪੁਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਸਕੱਤਰ ਸ. ਕੁਲਵੰਤ ਸਿੰਘ ਮੰਨਣ, ਓ.ਐਸ.ਡੀ ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਤੇਜਿੰਦਰ ਸਿੰਘ ਪੱਡਾ, ਨਿੱਜੀ ਸਕੱਤਰ ਸ. ਸ਼ਾਹਬਾਜ਼ ਸਿੰਘ, ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਗੁਰਦਿਆਲ ਸਿੰਘ, ਸ. ਗੁਰਨਾਮ ਸਿੰਘ, ਸ. ਬਲਵਿੰਦਰ ਸਿੰਘ ਖੈਰਾਬਾਦ, ਸ. ਜਸਵਿੰਦਰ ਸਿੰਘ ਜੱਸੀ, ਸ. ਮਨਜੀਤ ਸਿੰਘ, ਸ. ਹਰਭਜਨ ਸਿੰਘ ਵਕਤਾ, ਸ. ਅਮਨਬੀਰ ਸਿੰਘ ਸਿਆਲੀ ਆਦਿ ਸ਼ਾਮਲ ਹਨ।

## ਚੰਡੀਗੜ੍ਹ ਅੰਦਰ ਹਰਿਆਣਾ ਨੂੰ ਵੱਖਰੀ ਵਿਧਾਨ ਸਭਾ ਲਈ ਜਗ੍ਹਾ ਦੇਣੀ ਪੰਜਾਬ ਦੇ ਹੱਕਾਂ ’ਤੇ ਡਾਕਾ- ਐਡ. ਹਰਜਿੰਦਰ ਸਿੰਘ ਧਾਮੀ

ਸ੍ਰੀ ਅੰਮ੍ਰਿਤਸਰ, ੧੩ ਨਵੰਬਰ- ਕੇਂਦਰ ਸਰਕਾਰ ਵੱਲੋਂ ਚੰਡੀਗੜ੍ਹ ਵਿਚ ਹਰਿਆਣਾ ਵਿਧਾਨ ਸਭਾ ਲਈ ਵੱਖਰੇ ਤੌਰ ’ਤੇ ਜ਼ਮੀਨ ਦੇਣ ਦੇ ਫੈਸਲੇ ਨੂੰ ਪੰਜਾਬ ਦੇ ਹੱਕਾਂ ਉੱਪਰ ਸਿੱਧੇ ਤੌਰ ’ਤੇ ਡਾਕਾ ਕਰਾਰ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਰਕਾਰ ਦੀ ਇਹ ਪਹੁੰਚ ਪੰਜਾਬ ਅਤੇ ਪੰਜਾਬੀਆਂ ਦਾ ਸਿੱਧੇ ਤੌਰ ’ਤੇ ਨਿਰਾਦਰ ਹੈ। ਉਨ੍ਹਾਂ ਕਿਹਾ ਕਿ ਚੰਡੀਗੜ੍ਹ ਦੀ ਸਥਾਪਤੀ ਪੰਜਾਬ ਦੇ ਦਰਜਨਾਂ ਪਿੰਡਾਂ ਦੀ ਹੋਂਦ ਨੂੰ ਖ਼ਤਮ ਕਰਨ ਨਾਲ ਹੋਈ ਹੈ, ਜਿਸ ਕਰਕੇ ਇਸ ਸ਼ਹਿਰ ’ਤੇ ਕੇਵਲ ਪੰਜਾਬ ਦਾ ਹੀ ਹੱਕ ਹੈ। ਕੇਂਦਰ ਸਰਕਾਰ ਵੱਲੋਂ ਪੰਜਾਬ ਦੇ ਹੱਕਾਂ ਅਤੇ ਹਿੱਤਾਂ ਨੂੰ ਦਰਕਿਨਾਰ ਕਰਕੇ ਚੰਗਾ ਨਹੀਂ ਕੀਤਾ ਜਾ ਰਿਹਾ। ਐਡਵੋਕੇਟ ਧਾਮੀ ਨੇ ਕਿਹਾ ਕਿ ਕੇਂਦਰ ਸਰਕਾਰ ਦੀ ਸ਼ੁਰੂ ਤੋਂ ਹੀ ਮਨਸ਼ਾ ਪੰਜਾਬ ਵਿਰੋਧੀ ਰਹੀ ਹੈ। ਕਦੀ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨਾਲ ਸੰਬੰਧਿਤ ਜਮਹੂਰੀ ਹੱਕਾਂ ਨੂੰ ਖ਼ਾਤਮੇ ਦੀ ਗੱਲ ਕੀਤੀ ਜਾਂਦੀ ਹੈ ਅਤੇ ਕਦੀ ਚੰਡੀਗੜ੍ਹ ’ਚ ਕੰਮ ਕਰਦੇ ਮੁਲਾਜ਼ਮਾਂ ਉੱਪਰ ਕੇਂਦਰ ਸਰਕਾਰ ਵਾਲੇ ਨਿਯਮ ਲਾਗੂ ਕਰਨ ਦਾ ਫੈਸਲਾ ਕੀਤਾ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਹੁਣ ਹਰਿਆਣਾ ਨੂੰ ਚੰਡੀਗੜ੍ਹ ਅੰਦਰ ਵੱਖਰੀ ਵਿਧਾਨ ਸਭਾ ਵਾਸਤੇ ਜਗ੍ਹਾਂ ਦੇਣੀ ਪੰਜਾਬ ਨਾਲ ਧੋਖੇ ਦੀ ਸਿਖ਼ਰ ਹੈ, ਜਿਸ ਵਿਚ ਪੰਜਾਬ ਦੀ ਮੌਜੂਦਾ ਸਰਕਾਰ ਸਿੱਧੇ ਤੌਰ ’ਤੇ ਸ਼ਾਮਲ ਹੈ। ਉਨ੍ਹਾਂ ਕਿਹਾ ਕਿ ਪੰਜਾਬ ਦੇ ਮੁੱਖ ਮੰਤਰੀ ਸ੍ਰੀ ਭਗਵੰਤ ਮਾਨ ਦਾ ਦੋਗਲਾ ਚਿਹਰਾ ਉਸ ਵਕਤ ਨੰਗਾ ਹੋਇਆ ਸੀ, ਜਦੋਂ ਉਸ ਨੇ ਬੀਤੇ ਸਮੇਂ ’ਚ ਇਕ ਟਵੀਟ

ਕਰਕੇ ਵੱਖਰੀ ਪੰਜਾਬ ਵਿਧਾਨ ਸਭਾ ਲਈ ਜ਼ਮੀਨ ਦੀ ਮੰਗ ਕੀਤੀ ਸੀ। ਉਨ੍ਹਾਂ ਕਿਹਾ ਕਿ ਮੁੱਖ ਮੰਤਰੀ ਸ੍ਰੀ ਭਗਵੰਤ ਸਿੰਘ ਮਾਨ ਵੱਲੋਂ ਨਿਭਾਈ ਜਾ ਰਹੀ ਸਾਜ਼ਿਸ਼ੀ ਭੂਮਿਕਾ ਦੇ ਕਾਰਨ ਹੀ ਕੇਂਦਰ ਸਰਕਾਰ ਨੇ ਚੰਡੀਗੜ੍ਹ ਵਿੱਚ ਪੰਜਾਬ ਦੇ ਹੱਕਾਂ ਨੂੰ ਨਜ਼ਰਅੰਦਾਜ਼ ਕਰ ਕੇ ਹਰਿਆਣਾ ਲਈ ਜਗ੍ਹਾ ਦੇਣ ਦੀ ਕਾਰਵਾਈ ਕੀਤੀ ਹੈ।

ਉਨ੍ਹਾਂ ਕਿਹਾ ਕਿ ਚੰਡੀਗੜ੍ਹ ’ਤੇ ਕੇਵਲ ਪੰਜਾਬ ਦਾ ਹੱਕ ਸੀ, ਹੱਕ ਹੈ ਅਤੇ ਹਮੇਸ਼ਾ ਰਹੇਗਾ। ਉਨ੍ਹਾਂ ਕਿਹਾ ਕਿ ਭਾਵੇਂ ਮੌਜੂਦਾ ਸਮੇਂ ਇਸ ੧੦ ਏਕੜ ਜਗ੍ਹਾ ਦੇਣ ਦੇ ਬਦਲੇ ਹਰਿਆਣਾ ਵੱਲੋਂ ਪੰਚਕੂਲਾ ਵਿਚ ੧੨ ਏਕੜ ਜਗ੍ਹਾ ਦੇਣ ਦੀ ਗੱਲ ਵੀ ਸਾਹਮਣੇ ਆ ਰਹੀ ਹੈ, ਪਰ ਪੰਜਾਬੀਆਂ ਨੂੰ ਧੋਖੇ ਵਿਚ ਰੱਖਣ ਦੀ ਹੀ ਇਕ ਤਰੀਕਾ ਹੈ। ਐਡਵੋਕੇਟ ਧਾਮੀ ਨੇ ਕਿਹਾ ਕਿ ਕੇਂਦਰ ਸਰਕਾਰ ਇਸ ਕਾਰਵਾਈ ’ਤੇ ਤੁਰੰਤ ਰੋਕ ਲਗਾਵੇ ਅਤੇ ਚੰਡੀਗੜ੍ਹ ਸਬੰਧੀ ਕੀਤੇ ਜਾਣ ਵਾਲੇ ਕਿਸੇ ਵੀ ਫੈਸਲੇ ਤੋਂ ਪਹਿਲਾਂ ਪੰਜਾਬ ਨਾਲ ਜੁੜੀ ਹਰ ਰਾਜਸੀ ਪਾਰਟੀ, ਸਮਾਜਿਕ ਜਥੇਬੰਦੀਆਂ ਅਤੇ ਧਾਰਮਿਕ ਪ੍ਰਤੀਨਿਧ ਸੰਸਥਾਵਾਂ ਦੇ ਨੁਮਾਇੰਦਿਆਂ ਨਾਲ ਸਲਾਹ ਮਸ਼ਵਰਾ ਯਕੀਨੀ ਬਣਾਇਆ ਜਾਵੇ। ਉਨ੍ਹਾਂ ਸਮੂਹ ਪੰਜਾਬ ਪੱਖੀ ਧਿਰਾਂ ਨੂੰ ਅਪੀਲ ਕੀਤੀ ਕਿ ਇਸ ਸਾਜ਼ਿਸ਼ੀ ਫੈਸਲੇ ਵਿਰੁੱਧ ਇਕ ਮੰਚ ’ਤੇ ਇਕੱਠੀਆਂ ਹੋਣ ਅਤੇ ਸਖ਼ਤ ਵਿਰੋਧ ਕੀਤਾ ਜਾਵੇ, ਤਾਂ ਕਿ ਇਹ ਫੈਸਲਾ ਲਾਗੂ ਨਾ ਹੋ ਸਕੇ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ੧੦੪ ਸਾਲਾ ਸਥਾਪਨਾ ਦਿਵਸ ਮਨਾਇਆ

ਸ੍ਰੀ ਅੰਮ੍ਰਿਤਸਰ, ੧੫ ਨਵੰਬਰ– ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੦੪ ਸਾਲਾ ਸਥਾਪਨਾ ਦਿਵਸ ਮੌਕੇ ਕਰਵਾਏ ਗਏ ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਇਸ ਸਿੱਖ ਸੰਸਥਾ ਨੇ ਇੱਕ ਸਦੀ ਤੋਂ ਵੱਧ ਦੇ ਆਪਣੇ ਸ਼ਾਨਾਂਮੱਤੇ ਸਫ਼ਰ ਦੌਰਾਨ ਜਿੱਥੇ ਗੁਰਦੁਆਰਾ ਪ੍ਰਬੰਧਾਂ ਨੂੰ ਪੰਥਕ ਭਾਵਨਾ ਅਨੁਸਾਰ ਚਲਾਇਆ ਹੈ, ਉੱਥੇ ਹੀ ਸਿੱਖੀ ਪ੍ਰਚਾਰ ਅਤੇ ਸਿੱਖ ਸਰੋਕਾਰਾਂ ਦੀ ਪਹਿਰੇਦਾਰੀ ਲਈ ਵੀ ਹਮੇਸ਼ਾ ਮੋਹਰੀ ਰੋਲ ਨਿਭਾਇਆ। ਉਨ੍ਹਾਂ ਕਿਹਾ ਕਿ ਸਿੱਖਾਂ ਦੀ ਅੱਡਰੀ ਹੋਂਦ ਹਸਤੀ ਨੂੰ ਉਭਾਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਰਗਰਮ ਰਹਿੰਦਿਆਂ ਸਦਾ ਸੱਚ ਦੀ ਅਵਾਜ਼ ਬੁਲੰਦ ਕੀਤੀ ਹੈ। ਇਸੇ ਦਾ ਹੀ ਕਾਰਨ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰਾਜ ਅੰਦਰ ਰਾਜ ਵਾਂਗ ਹੁੰਦਿਆਂ ਹਮੇਸ਼ਾ ਸਰਕਾਰਾਂ ਨੂੰ ਰੜਕਦੀ ਰਹੀ ਹੈ।

ਉਨ੍ਹਾਂ ਕਿਹਾ ਕਿ ਅਖੌਤੀ ਮਹੰਤਾਂ ਪਾਸੋਂ ਪਾਵਨ ਗੁਰਧਾਮਾਂ ਨੂੰ ਅਜ਼ਾਦ ਕਰਵਾਉਣ ਲਈ ਵੱਡੀਆਂ ਕੁਰਬਾਨੀਆਂ ਨਾਲ ੧੯੨੦ ਈ. ਵਿਚ ਹੋਂਦ ’ਚ ਆਈ

ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਜੂਦ ਨੂੰ ਢਾਅ ਲਗਾਉਣ ਲਈ ਅੱਜ ਲਗਾਤਾਰ ਕੋਝੇ ਯਤਨ ਹੋ ਰਹੇ ਹਨ। ਸਰਕਾਰਾਂ ਵੱਲੋਂ ਇਸ ਦੇ ਖੇਤਰ ਨੂੰ ਲਗਾਤਾਰ ਸੀਮਤ ਕਰਨ ਦੀਆਂ ਚਾਲਾਂ ਚੱਲੀਆਂ ਜਾ ਰਹੀਆਂ ਹਨ। ਤਖ਼ਤ ਸ੍ਰੀ ਪਟਨਾ ਸਾਹਿਬ, ਤਖ਼ਤ ਸ੍ਰੀ ਹਜ਼ੂਰ ਸਾਹਿਬ, ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹਰਿਆਣਾ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਪ੍ਰਬੰਧ ਅਸਿੱਧੇ ਤੌਰ 'ਤੇ ਸਰਕਾਰਾਂ ਵੱਲੋਂ ਆਪਣੇ ਹੱਥਾਂ ਵਿਚ ਲੈਣ ਤੋਂ ਬਾਅਦ ਹੁਣ ਉਨ੍ਹਾਂ ਦੀ ਮਨਸ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਾਂ ਨੂੰ ਹਥਿਆਉਣ ਦੀ ਹੈ। ਉਨ੍ਹਾਂ ਪੰਥ-ਵਿਰੋਧੀ ਤਾਕਤਾਂ ਦੇ ਟਾਕਰੇ ਲਈ ਸਿੱਖ ਕੌਮ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਰਪ੍ਰਸਤੀ ਹੇਠ ਇਕਜੁਟ ਹੋਣ ਦੀ ਅਪੀਲ ਕੀਤੀ ਅਤੇ ਵਚਨਬਧਤਾ ਪ੍ਰਗਟਾਈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਇਤਿਹਾਸ, ਰਵਾਇਤਾਂ ਅਤੇ ਕਾਰਜਾਂ ਦੀ ਸੇਧ ਵਿਚ ਸਿੱਖੀ ਦੀ ਚੜ੍ਹਦੀ ਕਲਾ ਲਈ ਸਦਾ ਤਤਪਰ ਰਹੇਗੀ।

ਇਸ ਤੋਂ ਪਹਿਲਾਂ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰੀ ਰਾਗੀ ਜਥੇ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਅਰਦਾਸ ਉਪਰੰਤ ਪਾਵਨ ਹੁਕਮਨਾਮਾ ਕਥਾਵਾਚਕ ਭਾਈ ਹਰਮਿੱਤਰ ਸਿੰਘ ਨੇ ਸਰਵਣ ਕਰਵਾਇਆ।

ਇਸ ਮੌਕੇ ਧਰਮ ਪ੍ਰਚਾਰ ਕਮੇਟੀ ਦੇ ਮੈਂਬਰ ਭਾਈ ਅਜਾਇਬ ਸਿੰਘ ਅਭਿਆਸੀ, ਓ.ਐਸ.ਡੀ. ਸ. ਸਤਬੀਰ ਸਿੰਘ ਧਾਮੀ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਗੁਰਿੰਦਰ ਸਿੰਘ ਮਥਰੇਵਾਲ, ਸ੍ਰੀ ਦਰਬਾਰ ਸਾਹਿਬ ਦੇ ਮੈਨੇਜਰ ਸ. ਭਗਵੰਤ ਸਿੰਘ ਧੰਗੇੜਾ, ਮੀਤ ਸਕੱਤਰ ਸ. ਹਰਭਜਨ ਸਿੰਘ ਵਕਤਾ, ਸ. ਮਨਜੀਤ ਸਿੰਘ ਤਲਵੰਡੀ, ਸੁਪ੍ਰਡੈਂਟ ਸ. ਨਿਸ਼ਾਨ ਸਿੰਘ, ਸ. ਮਲਕੀਤ ਸਿੰਘ ਬਹਿੜਵਾਲ, ਇੰਚਾਰਜ ਸ. ਮੇਜਰ ਸਿੰਘ, ਮੈਨੇਜਰ ਸ. ਸਤਨਾਮ ਸਿੰਘ ਰਿਆੜ, ਵਧੀਕ ਮੈਨੇਜਰ ਸ. ਬਿਕਰਮਜੀਤ ਸਿੰਘ ਝੰਗੀ, ਸ. ਯੁਵਰਾਜ ਸਿੰਘ, ਸ. ਗੁਰਤਿੰਦਰਪਾਲ ਸਿੰਘ ਸਮੇਤ ਸੰਗਤ ਹਾਜ਼ਰ ਸੀ। ■

ਵੱਡੇ ਸਾਹਿਬਜ਼ਾਦੇ ਸ਼ਹੀਦੀ ਤੋਂ ਪਹਿਲਾਂ ਜੰਗ ਦੇ ਮੈਦਾਨ ਵਿਚ ਜੂਝਦੇ ਹੋਏ।

